ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।।

ਸੋ ਪੰਡਿਤੁ ਜੋ ਮਨੁ ਪਰਬੋਧੈ।। ਰਾਮ ਨਾਮ ਆਤਮ ਮਹਿ ਸੋਧੈ ।।
ਰਾਮ ਨਾਮੁ ਸਾਰੁ ਰਸੁ ਪੀਵੈ । ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ।।
ਹਰਿ ਕੀ ਕਥਾਹਿਰਦੈ ਬਸਾਵੈ।।ਸੋ ਪੰਡਿਤੁ ਫਿਰਿ ਜੋਨਿ ਨ ਆਵੈ ।।
ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲੁ ।।ਸੂਖਮ ਮਹਿ ਜਾਨੈ ਅਸਥੂਲੁ ।।
ਚਹੁ ਵਰਨਾ ਕਉ ਦੇ ਉਪਦੇਸ ॥ਨਾਨਕ ਉਸ ਪੰਡਿਤ ਕਉ ਸਦਾ ਅਦੇਸ ।।

ਇਹ ਗੁਰਬਾਣੀ ਦੀਆ ਪੰਤੀਆਂ ਗਉੜੀ ਸੁਖਮਨੀ ਮਹਿਲਾ ੫ ਦੀ ੯ ਅਸਟਪਦੀ ।। ੩।। ਵਿੱਚ ਹਨ । ਇਹ ਸਤਿਗੁਰਾਂ ਨੇ ਉਚਾਰੀ ਹੈ ਤੇ ਉਹ ਹੀ ਏਹਨਾਂ ਨੂੰ ਪੂਰੀ ਕਰ ਸਕਦੇ ਹਨ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਕ ਐਸੇ ਹੀ ਪੰਡਿਤ ਨੂੰ ਤਿਆਰ ਕੀਤਾ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਦੀ ਦੇਖ ਬਾਲ ਹੁਣ ਵੀ ਬੜੈ ਪ੍ਰੇਮ ਨਾਲ ਕਰਦੇ ਹਨ, ਉਹ ਹਨ ਪੰਡਿਤ ਗੋਪਾਲ ਸਿੰਘ ਜੀ ।। ਉਹਨਾਂ ਨੂੰ ਸਤਿਗੁਰਾਂ ਏਹੋ ਜਹੀ ਬੁਧ ਬਖਸ਼ੀ ਕਿ ਸੰਗਤਾਂ ਨੂੰ ਉਪਦੇਸ਼ ਦੇ ਕੇ ਸਹੀ ਮਾਰਗ ਦਸਦੇ ਰਹੇ, ਕਿਉਕੇ ਉਹਨਾਂ ਦੇ ਸਿਰ ਤੇ ਸਤਿਗੁਰਾਂ ਦਾ ਹਥ ਸਦਾਂ ਰਿਹਾ ।। ਐਸੇ ਸਿਖ ਦੀ ਏਹ ਜੀਵਨੀ ਹੈ ਜੋ ਸਤਿਗੁਰਾਂ ਦੀ ਮਹਿਮਾ ਦਾ ਵਰਨਣ ਕਰਦੀ ਹੈ ।।

ਜੋ ਦਿਸੈ ਗੁਰ ਸਿਖੜਾ ਤਿਸ ਨਿਮ ਨਿਮ ਲਾਗਾ ਪਾਇ ਜੀਉ ।।

# Contents

ਅਨੋਖੀ ਖੁਸ਼ਬੂ ........................................................................................੧
ਇਹ ਕਿਤਾਬ ਕਿਵੇ ਲਿੱਖੀ ਗਈ ...........................................................................੪
ਕਵਿਤਾਵਾਂ ............................................................................................ ੧੦
ਡੰਡੋਤ ਬੰਦਨਾ...........................................................................................੧੨
ਇਹ ਸੰਸਾਰ ਸਤਿਗੁਰਾਂ ਦਾ ਇਕ ਬਾਗ ਹੈ ..........................................................੧੪
ਪੰਡਿਤੁ ਗੋਪਾਲ ਸਿੰਘ ਜੀ................................................................................ ੨੩
ਪੰਡੱਤ ਜੀ ਦੇ ਬੱਚਪਨ ਦੀਆ ਕੁੱਝ ਹੋਰ ਘੱਟਨਾ...................................................... ੨੭
ਸੰਤ ਨਿਧਾਨ ਸਿੰਘ ਜੀ ਆਲਮ । ........................................................................ ੩੦
ਪੰਡਤ ਗੋਪਾਲ ਸਿੰਘ ਜੀ ਤੇ ਨਾਮ ਦੀ ਕ੍ਰਿਪਾ...................................................... ੩੫
ਪੰਡਤ ਜਗਤ ਸਿੰਘ ਜੀ ...................................................................................੪੧
ਐਸੀ ਕ੍ਰਿਪਾ ਕਰ ਪ੍ਰਭ ਮੇਰੇ,ਨਾਂ ਤੁਧ ਬਿਨ ਹੋਰ ਕੋਈ ਵੇਖਾ । ...........................................੪੪
ਪੰਡਤ ਗੋਪਾਲ ਸਿੰਘ ਜੀ ਨਾਮਧਾਰੀ ਬੱਣਨ...........................................................੪੫
ਪੰਡਤ ਜੀ ਦੇ ਵਿਆਹ ਦੀਆ ਤਿਆਰੀਆ.............................................................੬੨
ਪੰਡਿਤ ਗੋਪਾਲ ਸਿੰਘ ਜੀ ਦਾ ਵਿਆਹ ..............................................................੬੫
ਸਾਖੀ ਭਗਤ ਤਰਲੋਚਨ ਜੀ ਦੀ ਭਗਤ ਮਾਲ ਵਿਚੋਂ ................................................੬੮
ਪੰਡਿਤ ਗੋਪਾਲ ਸਿੰਘ ਜੀ ਦਾ ਪਰਿਵਾਰ.............................................................. ੭੪
ਪੰਡਿਤ ਗੋਪਾਲ ਸਿੰਘ ਜੀ ਦੇਸ ਅਤੇ ਪ੍ਰਦੇਸਾਂ ਵਿੱਚ । ................................................ ੮੨
ਬਾਵਾ ਸਿੰਘ ਚਾਨਾ ਦੀ ਸੁਣਾਈ ਵਾਰਤਾ............................................................. ੮੮
ਇੱਕ ਗੁਝੀ ਖੇਡ । ......................................................................................... ੯੭
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪੰਡਤ ਗੋਪਾਲ ਸਿੰਘ ਜੀ । ...................................੯੯
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ.........................................................................੧੦੧
ਪੰਡਤ ਗੋਪਾਲ ਸਿੰਘ ਅਤੇ ਉਹਨਾਂ ਦੇ ਜੀਵਨ ਸਾਥੀ ਬੀਬੀ ਚਰਨ ਕੌਰ .............................. ੧੦੩
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਾਸਟਰ ਨਿਹਾਲ ਸਿੰਘ ਜੀ .................................੧੦੪
੧੦੮ ਮਣਿਕਆ ਦੀ ਮਾਲਾ ਵਾਰੇ...........................................................................੧੦੬

# ਇਹ ਕਿਤਾਬ ਕਿਵੇ ਲਿੱਖੀ ਗਈ

੧੯੫੯ ਈ ; ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜੂਰੀ ਵਿਚ ਯੁਗੰਡੇ ਮਨਾਏ ਗਏ ਹੋਲੇ ਦੇ ਦੋਰੇ ਤੌਂ ਬਾਦ ਸੂਬਾ ਜੀ ਦਸੋਦਾ ਸਿੰਘ, ਜੋ ਫਿਲੌਰ ਦੇ ਕੋਲ ਪਿੰਡ ਨਗਰ ਦੇ ਸਨ, ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਨਾਮਧਾਰੀ ਸਿੱਖੀ ਪ੍ਰਚਾਰ ਲਈ ਕੀਨੀਆਂ ਨੈਰੋਬੀ ਕੁੱਝ ਸਮਾ ਰਹੇ ਸਨ ।ਉਸ ਸਮੇਂ ਅਸੀਂ ਕੀਨੀਆਂ ਨੈਰੋਬੀ ਰਹਿੰਦੇ ਸੀ ।

ਇਕ ਦਿਨ ਸਾਡੇ ਘਰ ਬੈਠੇ ਬੈਠੇ ਸੂਬਾ ਜੀ ਨੇ ਸਧਾਰਨ ਬਚਨ ਕੀਤਾ " ਕੁੜੀਏ, ਤੂੰ ਸਾਰਾ ਦਿਨ ਫਰਸ਼ਾ ਨੂੰ ਸਾਫ ਕਰਨ ਤੇ ਪ੍ਰਸ਼ਾਦ ਪਾਣੀ ਵਿਚ ਹੀ ਲੰਗਾ ਦਿੰਦੀ ਹੈਂ ਜਾਂ ਕੁੱਝ ਹੋਰ ਲਿਖਣ ਪੜ੍ਹਣ ਦਾ ਕੰਮ ਵੀ ਕਰਦੀ ਹੈ ? ਮੈਂ ਹਸ ਕੇ ਆਖ ਦਿਤਾ, " ਸੂਬਾ ਜੀ ਤੁਹਾਨੂੰ ਲਿਖਣ ਪੜ੍ਹਨ ਦਾ ਖਿਆਲ਼ ਅਜ ਕਿਧਰੋ ਆ ਗਿਆ । ਬਚਿਆ ਨਾਲ ਸਮਾਂ ਏਸੇ ਤਰਾਂ ਹੀ ਬੀਤ ਜਾਂਦਾ ਹੈ । ਪਹਿਲਾ ਬੱਚੇ ਬਹੁਤ ਛੋਟੇ ਸਨ ਤੇ ਹੁਣ ਜਿਹੜਾ ਥੋੜਾ ਬਹੁਤ ਸਮਾਂ ਹੁੰਦਾ ਹੈ ਬੱਚੇ ਸਕੂਲ ਜਾਂਦੇ ਹਨ, ਉਹ ਤੁਸੀ ਆਪਣੇ ਗ੍ਰੰਥ ਕਢ ਕੇ ਬੈਠ ਜਾਂਦੇ ਹੋ ਅਤੇ ਆਖਦੇ ਹੋ ਆਈ ਤਾਂ ਜਰਾ ਕੁ ਵੇਖੀ ਇਹ ਪ੍ਹੜੀ ਸਤਿਗੁਰਾਂ ਨੇ ਕੀ ਲਿਖਿਆ ਹੈ । ਉਹ ਪਥੱਰ ਦੇ ਛਾਪੇ ਦੇ ਗ੍ਰੰਥ ਹੋਣ ਕਾਰਨ ਪੜ੍ਹਨੇ ਬਹੁਤ ਮੁਸਕਲ ਹਨ । ਇਸ ਲਾਈ ਬਹੁਤ ਸਮਾਂ ਏਥੇ ਲਗ ਜਾਂਦਾ ਹੈ, ਜੇਕਰ ਤੁਸੀ ਗ੍ਰੰਥ ਨਹੀ ਖੋਲਦੇ ਤਾਂ ਆਖਦੇ ਹੋ ਜਾਹ ਦੋ ਕੌਲੀਆਂ ਅਤੇ ਚਮਚੇ ਲਿਆ ਆਪਾ ਦੋ ਸ਼ਬਦ ਪ੍ਹੜ ਲਈਏ ਫਿਰ ਕੀ ! ਉਹ ਤਾਂ ਸਤਿਗੁਰਾਂ ਦੀ ਯਾਦ ਵਿਚ ਘੰਟਿਆ ਦਾ ਹੀ ਸਮਾ ਲੰਘ ਜਾਂਦਾ । ਕਈ ਬਾਰ ਤਾਂ ਪ੍ਰਸ਼ਾਦਾ ਪਾਨੀ ਵੀ ਸਮੇ ਸਿਰ ਤਿਆਰ ਨਹੀ ਕਰ ਸੱਕਦੀ ਪ੍ਰਸ਼ਾਦਾ ਸ਼ਕੰਣ ਵਾਲੇ ਸਾਰੇ ਘਰ ਆ ਜਾਦੇ ਹਨ ਤਾਂ ਬਨਾਣ ਲਈ ਦੋੜਦੀ ਹਾਂ .। ਇਹੋ ਜਹੇ ਸਮੇ ਵਿਚ ਮੈ ਸੋਚ ਵੀ ਨਹੀ ਸਕਦੀ ਲਿਖਣਾ ਪ੍ਹੜਨਾ ਕੀ ਹੁੰਦਾ ਹੈ ਸੂਬਾ ਜੀ ਥੌੜੇ ਸਮੇ ਬਾਦ ਫਿਰ ਆਖਿਆ, ਨਾਂ ਕੁੜੀਏ ਪਹਿਲਾ ਕਰਦੀ ਸੀ ? ਮੈਂ ਆਖਿਆ,ਹਾਂ ਸੂਬਾ ਜੀ ਯਾਦ ਆਇਆ ਵਿਆਹ ਤੋ ਪਹਿਲਾ, ਜਦ ਮੈ ਜਾਲੰਧਰ ਕੌਲਿਜ ਵਿਚ ਪੰਜਾਬ ਯੁਨੀਵਰਸਟੀ ਦਾ ਇਕ ਵਿਦਵਾਨੀ ਕੋਰਸ ਕਰਦੀ ਸੀ ਉਦੋਂ

ਇਕ ਅਪਣੀ ਸਹੇਲੀ ਦੀ ਪ੍ਰੇਰਨਾ ਨਾਲ ਇਕ ਕਿਤਾਬ ਜਰੂਰ ਲਿਖੀ ਸੀ । ਉਹ ਵੀ ਛੋਟੀ ਜਹੀ ਜੋ ਕਿ ਜਿਲਾ ਜਾਲੰਧਰ ਵਿਚ ਸਾਡੇ ਪਿੰਡ ਬਾਬਾਸੰਗ ਢੇਸੀਆਂ ਬਾਰੇ ਸੀ । ਇਹ ਮੇਰੀ ਸਹੇਲੀ ਪਿੰਡ ਢੇਸੀਆਂ ਬਚਪਨ ਤੋ ਹੀ ਰਹਿੰਦੀ ਸੀ ਅਤੌ ਮੈਨੂੰ ਵੀ ਉਸ ਵਕਤ ਕੁਝ ਸਮਾਂ ਹਰ ਰੋਜ .ਗੁਰਦੁਆਰੇ ਜਾਕੇ ਉਸ ਨਾਲ ਸੇਵਾ ਕਰਨ ਵਿਚ ਹਿਸਾ ਪਾਣ ਦਾ ਮਿਲਿਆ, ਉਸ ਨਾਲ ਸਾਡਾ ਆਪੋ ਵਿਚ ਪਿਆਰ ਵਧ ਗਿਆ ਉਸ ਦੇ ਦਿਲ ਵਿਚ ਇਹ ਲਗਨ ਸੀ ਕਿ ਇਸ ਗੁਰਦੁਆਰੇ ਵਾਰੇ ਖੋਜ ਕਰਕੇ ਕੁਝ ਲਿਖਿਆ ਜਾਵੇ,ਇਸ ਲਈ ਉਸ ਨੇ ਮੈਨੂੰ ਜੋਰ ਪਾ ਪਾ ਕੇ ਆਖਿਆ ਤੂੰ ਜਰੂਰ ਲਿਖ ਕਿਉਕੇ ਉਹ ਆਪ ਜਾਦਾ ਨਹੀ ਸੀ ਲਿਖ ਪੜ੍ਹ ਸਕਦੀ ਇਸ ਲਈ ਮੈਨੂੰ ਜੋਰ ਪਾਂਦੀ ਸੀ ਆਖਦੀ ਸੀ ਮੈਂ ਖੋਜ ਕਰਨ ਵਿਚ ਜਿਨੀ ਵੀ ਹੋ ਸਕੂ ਤੇਰੀ ਮਦਦ ਕਰਾ ਗੀ ।ਮੇਰੀ ਸਹੇਲੀ ਦਾ ਨਾਮ ਹਰਭਜਨ ਕੌਰ ਸੀ ਉਸ ਨੂੰ ਪਤਾ ਸੀ ਕੀ ਮੈਂਨੂੰ ਕਵੀਤਾ ਲਿਖਨ ਦਾ ਸ਼ੌਕ ਅਠ ਨੌ ਸਾਲ ਦੀ ਉਮਰ ਤੌਂ ਹੀ ਹੈ। ਉਹ ਚਾਹੁੰਦੀ ਸੀ ਕੀ ਇਹ ਸਾਖੀ ਕਾਵ ਵਿਚ ਲਿਖ ਹੋਵੇ ਤਾਂ ਠੀਕ ਹੈ,ਕਿਉਕੇ ਆਮ ਇਸ ਗੁਰਦੁਆਰੇ ਢਾਡੀ ਜਥੇ ਹੀ ਆਕੇ ਕੀਰਤਨ ਕਰਦੇ ਹਨ ਉਹ ਬੈਂਤ,ਦੋਹਰੇ ਤੇ ਵਾਰਾਂ ਪ੍ਰੜਦੇ ਹਨ । ਇਸ ਵਿਦਵਾਨੀ ਕੋਰਸ ਵਿਚ ਇਹਨਾਂ ਦੇ ਲਿਖਣ ਦੇ ਢੰਗ ਦਸਦੇ ਸਨ ਉਹ ਮੈ ਉਸ ਨੂੰ ਸਧਾਰਨ ਗਲਾਂ ਕਰਦੀ ਦਸਿਆ ਕਰਦੀ ਸੀ ।

ਉਹ ਇਸੇ ਕਰਕੇ ਮੈਨੂੰ ਜੋਰ ਪਾ ਰਹੀ ਸੀ, ਕਿਉਕੇ ਇਸ ਗੁਰਦੁਅਰੇ ਦੇ ਇਤਹਾਸ ਬਾਰੇ ਕੋਈ ਵੀ ਲਿਖੀ ਕਿਤਾਬ ਨਹੀ ਸੀ ਮਿਲਦੀ, ਉਸ ਤਰਾਂ ਇਹ ਗੁਰਦੁਆਰਾ ਇਤਹਾਸਕ ਆਖਦੇ ਸਨ । ਇਕ ਸੰਤਾ ਨੇ ਦਸਿਆ ਕਿ ਸਿਰੀ ਗੁਰੂ ਅਰਜਨ ਦੇਵ ਪੰਜਵੇਂ ਪਾਤਸਾਹ ਦੇ ਸਮੇ ਜਦ ਉਹਨਾਂ ਨੇ ਸਰੋਵਰ ਦੀ ਕਾਰ ਸੇਵਾ ਕਿਤੀ ਉੱਦੋ ਬਾਬਾਸੰਗ ਜੀ ਨੇ ਉਸ ਸੇਵਾ ਵਿਚ ਹਿਸਾ ਲਿਆ ਸੀ ਜੇਹਦੇ ਬਾਰੇ ਆਖਦੇ ਨੇ ਭਾਈ ਗੁਰਦਾਸ ਦੀਆਂ ਵਾਰਾ ਵਿਚ ਲਿਖਿਆ ਹੈ ।

"ਢੇਸੀ ਜੋਧਾ ਸੰਗ ਹੈ ਗੋਬਿੰਦ ਗੋਇਲਾਹ ਸਾਮਿਲੰਦਾ "

ਅਤੇ ਇਸ ਦੇ ਨਾਲ ਹੀ ਉਸ ਨੂੰ ਇਕ ਬਹੁਤ ਪੁਰਾਣੀ ਕਿਤਾਬ ਮਿਲੀ ਜੋ ਦਸ ਬਾਰਾਂ ਸਫਿਆਂ ਦੀ ਸੀ ਅਤੇ ਚੌਪਈ, ਦੋਹਰਿਆ ਵਿਚ ਲਿਖੀ ਹੋਈ ਸੀ ।ਜਿਸ ਵਿਚ ਦਸਿਆ ਸੀ ਕਿ ਬਾਬਾਸੰਗ ਜੀ ਉਸ ਵਕਤ ਬਾਰਾਂ ਸਾਲਾਂ ਦੇ ਸਨ, ਮਾਲਵੇ ਦੇ ਕੁਝ ਸਿੰਘ ਕਾਰ ਸੇਵਾ ਕਰਨ ਲਈ ਜਾਦੇ ਹੋਏ ਸੰਗਢੇਸੀਆ ਆਏ, ਅਤੇ ਰਾਤ ਠੈਹਿਰਨ

ਲਈ ਕਿਸੇ ਨੂੰ ਪੁਛਿਆ,ਤਾਂ ਬਾਬਾਸੰਗ ਜੀ ਦੇ ਪਿਤਾ ਜੀ ਉਹਨਾਂ ਨੂੰ ਆਪਣੇ ਘਰ ਲੈ ਆਏ, ਇਸ ਪ੍ਰਵਾਰ ਨੂੰ ਸਾਧਾਂ ਦੀ ਸੇਵਾ ਕਰਨ ਦਾ ਬਹੁਤ ਚਾਹ ਹੁੰਦਾ ਸੀ, ਇਸ ਲਈ ਪਿੰਡ ਵਿਚ ਜਦ ਵੀ ਕੋਈ ਸਾਧ ਸੰਤ ਆਂਦੇ ਸਨ ਤਾਂ ਏ੍ਹਨਾਂ ਦੇ ਘਰ ਠੈਹਿਰਦੇ, ਸਾਰਾ ਪ੍ਰਵਾਰ ਬੜੇ ਉਤਸ਼ਾਹ ਨਾਲ ਲਗਾ ਇਹਨਾਂ ਸਾਧਾਂ ਦੀ ਸੇਵਾ ਕਰਨ । ਬਾਬਾਸੰਗ ਜੀ ਨੇ ਸਾਧਾਂ ਦੇ ਚਰਨ ਘੁਟਣ ਦੀ ਸੇਵਾ ਵਿਚ ਹਿਸਾ ਪਾਇਆ ਅਤੇ ਸਾਧਾਂ ਕੋਲੋ ਗੁਰੂ ਉਪਮਾ ਸੁਣੀ ਅਤੇ ਮੰਨ ਬਣਾ ਲਿਆ ਕੇ ਮੈਂ ਵੀ ਇਹਨਾਂ ਨਾਲ ਕਾਰ ਸੇਵਾ ਅਤੇ ਗੁਰ ਦਰਸ਼ਨਾਂ ਨੂੰ ਜਾਣਾ ਹੈ । ਫਿਰ ਕੀ ਸੀ, ਘਰ ਦੇ ਤਾਂ ਪਾਹਿਲਾ ਹੀ ਗੁਰ ਚਰਨਾਂ ਨਾਲ ਜੁੜੇ ਹੋਏ ਸੀ ।ਬਾਬਾਸੰਗ ਦਾ ਪਹਿਲਾ ਨਾਮ ਜੋਧਾ ਸੀ ਜੱਦ ਸ੍ਰੀ ਗੁਰੁ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ ਤਾਂ ਸਚੇ ਪਾਤਸਾਹ ਖੁਸ਼ ਹੋਕੇ ਇਨਾਂ ਨੂੰ ਸੰਗੋ ਨਾਮ ਨਾਲ ਬੁਲਾਇਆ । ਆਖਿਆ ਤੂੰ ਸਾਧਾਂ ਦੀ ਸੰਗਤ ਕਰਕੇ ਸੰਗੀ ਬਣਗਿਆਂ ਹੈ ਉਸ ਦਿਨ ਤੋ ਹੀ ਸਰੇ ਏਹਿਨਾਂ ਨੂੰ ਸੰਗੋ ਆਖ ਕੇ ਬੁਲਾਣ ਲਗੇ ਅਤੇ ਇਹਨਾਂ ਦਾ ਗੋਤ ਢੇਸੀ ਸੀ, ਇਸ ਲਈ ਇਸ ਪਿੰਡ ਦਾ ਨਾਮ ਸੰਗ ਢੇਸੀਆਂ ਹੈ । ਬਾਬਾਸੰਗ ਜੀ ਦੀ ਉਸ ਪੁਰਾਣੀ ਕਿਤਾਬ ਵਿਚੋ ਪਤਾ ਲਗਾ ਸੀ ਕੇ ਬਾਬਾਸੰਗ ਜੀ ਦਾ ਭਾਈ ਭਗਤੂ ਅਤੇ ਉਸ ਸਮੇ ਸੇਵਾ ਕਰਨ ਵਾਲਿਆ ਨਾਲ ਬਹੁਤ ਪਿਆਰ ਸੀ । ਪਿੰਡ ਸੰਗ ਢੇਸੀਆ ਭਾਈ ਭਗਤੂ ਦੇ ਨਾਮ ਦਾ ਇਕ ਖੂਹ ਹੈ । ਆਖਦੇ ਨੇ ਕਿ ਭਾਈ ਭਗਤੂ ਏਥੇ ਕੁਝ ਸਮਾਂ ਆਕੇ ਬਾਬਾਸੰਗ ਜੀ ਕੋਲ ਰਹੇ ਸਨ। ਸ੍ਰੀ ਗੁਰੁ ਅਰਜਨ ਦੇਵ ਜੀ ਜਦ ਆਪਣੇ ਵਿਆਹ ਵਾਸਤੇ ਪਿੰਡ ਮੌ ਗਏ ਤਾਂ ਜਾਂਦੇ ਸਮੇ ਏਥੇ ਠਹਿਰੇ ਸਨ । ਬਾਬਾਸੰਗ ਜੀ ਦੀ ਕਾਰ ਸੇਵਾ ਬਾਰੇ ਆਖਦੇ ਨੇ ਕਿ ਉਨਾਂ ਕਾਰ ਸੇਵਾ ਦਿਨ ਰਾਤ ਇਤਨੇ ਪਿਆਰ ਨਾਲ ਕੀਤੀ ਉਸ ਤੋ ਖੁਸ਼ ਹੋਕੇ ਸ੍ਰੀ ਗੁਰੁ ਅਰਜਨ ਦੇਵ ਜੀ ਏਹਨਾਂ ਨੂੰ ਵਰ ਦਿਤੇ ਕਿ ਤੇਰੇ ਅਸਥਾਨ ਤੇ ਵੀ ਇਕ ਸਰੋਵਰ ਬਣੇ ਗਾ ਅਤੇ ਸੰਗਤਾ ਮੰਨ ਬਾਂਛਤ ਫਲ ਪਾਣ ਗੀਆਂ । ਸਚੇਂ ਪਾਤਸਾਹ ਖੁਸ਼ੀਆ ਦੇ ਕੇ ਘਰ ਭੇਜ ਦਿਤਾ । ਇਹਨਾਂ ਦੀ ਸੇਵਾ ਵਾਰੇ ਇਸ ਤਰਾਂ ਆਖਦੇ ਨੇ ਕਿ ਬਾਬਾਸੰਗ ਨੇ ਕਾਰ ਸੇਵਾ ਲਈ ਸਿਰ ਤੇ ਟੋਕਰੀ ਬੰਨ ਲਈ ਸੀ ਅਤੇ ਰਾਤ ਦਿਨ ਭਜਨ ਬੰਦਗੀ ਵਿਚ ਲੀਨ ਰਹਿੰਦੇ ਪ੍ਰਸਾਂਦ ਪਾਣੀ ਵੀ ਘਟ ਹੀ ਛਕਦੇ ਸਨ । ਏਸੇ ਤਰਾਂ ਜਦ ਘਰ ਆਏ ਤਾਂ ਭਜਨ ਬੰਦਗੀ ਵਿਚ ਲੀਨ ਰਹਿੰਦੇ, ਸਾਧਾਂ ਦੀ ਸੇਵਾ ਕਰਦੇ ਰਹਿੰਦੇ ਸੀ । ਏਥੇ ਹੁਣ ਬਹੁਤ ਵਡਾ ਗੁਰਦੂਆਰਾ ਬਣਿਆ ਹੈ ਅਤੇ ਹਰ ਸਾਲ ਵਸਾਖੀ ਦਾ ਮੇਲਾ ਲਗਦਾ ਹੈ ਕਿਉਕੇ ਵਸਾਖੀ ਵਾਲੇ ਦਿਨ ਹੀ ਬਾਬਾਸੰਗ ਜੀ ਦਾ ਜਨਮ ਦਿਨ ਹੈ । ਮੈਂ ਸੂਬਾ ਜੀ ਨੂੰ ਦਸਿਆਂ ਕਿ ਜੋ ਏ੍ਹਨਾਂ ਬਾਰੇ ਮੈਨੂੰ ਉਸ ਕਤਾਬ

ਵਿਚੋ ਮਿਲਿਆ ਸੀ ਉਹ ਲਿਖ ਦਿਤਾ ਸੀ । ਇਹ ਕਿਤਾਬ ਦੋਹਰੇ ਤੇ ਚੌਪਈ ਵਿਚ ਸੀ ਅਤੇ ਭਾਂਸ਼ਾ ਵੀ ਬੜੀ ਮੁਸ਼ਕਿਲ ਵਰਤੀ ਹੋਈ ਸੀ ਮੈ ਉਸ ਨੂੰ ਸਰਲ ਕਰਕੇ ਲਿਖਿਆ ਸੀ ਏਹ ਕਤਾਬ ਅਜੇ ਛਾਪੀ ਨਹੀ ਸੀ,ਮੈ ਵਿਆਹ ਤੋਂ ਬਾਦ ਨੈਰੋਬੀ ਆ ਗਈ ਉਸ ਮੇਰੀ ਸਹੇਲੀ ਨੇ ਉੱਸ ਦਾ ਪਿਛਾ ਨਹੀ ਛਡਿਆ ਉਸ ਨੇ ਉਹ ਅੰਮ੍ਰਤਸਰ ਸ਼੍ਰੋਮਣੀ ਕਮੇਟੀ ਨੂੰ ਭੇਜੀ ਤੇ ਜਦ ਪਾਸ ਹੋ ਗਈ ਤਾਂ ਇਕ ਨਿਰਮਲੇ ਸਾਧ ਦੀ ਮੱਦਦ ਨਾਲ ਉਸ ਦਾ ਖਰਚਾ ਪੂਰਾ ਕਰਕੇ ਛਪਾ ਲਈ । ਮੈਨੂੰ ਨਹੀ ਪਤਾ ਹਜਾਰ ਸੀ ਜਾਂ ਪੰਜ ਸੌ ਪਰ ਆਖਦੇ ਹਨ ਕਿ ਵਾਸਾਖੀ ਦੇ ਮੇਲੇ ਤੇ ਇਹ ਕਤਾਬਾਂ ਤਿਆਰ ਹੋਈਆਂ ਅਤੇ ਉਸ ਵਿਚੋ ਕੁਝ ਬੈਂਤ ਢਾਡੀਆ ਨੇ ਮੇਲੇ ਤੇ ਸੁਨਾਏ ਵੀ ਸੀ ਉਸੇ ਮੇਲੇ ਤੇ ਸਾਰੀਆਂ ਕਤਾਬਾਂ ਵਿਕ ਗਈਆ ਉਹਨਾਂ ਮੈਨੂੰ ਇਕ ਕਤਾਬ ਭੇਜੀ ਸੀ,ਏਥੇ ਕਿਤੇ ਪਈ ਹੋਣੀ ਹੈ ।

ਸੂਬਾ ਜੀ ਬਚਨ ਕੀਤਾ ਜਰੂਰ ਲਭੀ ਤੇ ਮੈਨੂੰ ਦੇਵੀ, ਮੈ ਪੜ੍ਹਨੀ ਹੈ । ਮੈ ਸੱਤ ਬਚਨ ਆਖ ਦਿਤਾ ਪਰ ਨਾ ਵੇਹਲ ਮਿਲੇ ਤੇ ਨਾਂ ਮੈ ਲਭਾ। ਸੂਬਾ ਜੀ ਜਦ ਸਾਡੇ ਘਰ ਆਣਾ ਤਾ ਪੁਛਣਾ ਕਿਤਾਬ ਮਿਲੀ ਮੈ ਆਖ ਛਾਡਣਾ ਸਮਾ ਨਹੀ ਮਿਲਿਆ । ਇਕ ਦਿਨ ਉਨਾਂ ਆਖਿਆ ਸਾਰਾ ਕਮ ਛਡ ਦੇ ਏਥੇ ਹੀ, ਤੂੰ ਮੈਨੂੰ ਕਾਤਾਬ ਲਭ ਕੇ ਦੇ ਤਾਂ ਮੈ ਛੇਤੀ ਛੇਤੀ ਕਤਾਬ ਲੱਭੀ ਫਿਰ ਮਿਲ ਗਈ । ਸੂਬਾ ਜੀ ਨੂੰ ਮੈ ਕਤਾਬ ਦੇ ਕੇ ਆਪਣਾ ਕੱਮ ਸ਼ੁਰੂ ਕਰ ਲਿਆ ਅਤੇ ਉਹਨਾਂ ਉਹ ਕਿਤਾਬ ਬੜੇ ਧਿਆਨ ਨਾਲ ਪੜ੍ਹਨੀ ਸ਼ੁਰੂ ਕਰ ਲਈ ਅਤੇ ਬੜੇ ਖੁਸ਼ ਹੋਏ ।

ਇਕ ਦਿਨ ਮੈਨੂੰ ਕੋਲ ਬੂਲਾ ਕੇ ਆਖਣ ਲਗੇ ਸੁਣ ਬੀਬੀ ਹਰਭਜਨ ਕੋਰੇ,.ਜੋ ਮੈ ਤੈਂਨੂੰ ਆਖਾਂ ਗਾ ਉਹ ਤੂੰ ਮੱਨੇ ਗੀ ? ਮੈ ਸੋਚਣ ਲਗ ਪਈ ਅਤੇ ਡਰਦੀ ਡਰਦੀ ਨੇ ਆਖਿਆ ਅਗਰ ਮੰਨਣ ਯੋਗ ਹੋਵੇ ਗੀ ਤਾਂ ਮੰਨਾ ਗੀ ਉਨਾਂ ਬੜੇ ਪਿਆਰ ਤੇ ਧੀਰਜ ਨਾਲ ਆਖਿਆ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਉਪਮਾ ਅਤੇ ਉਨਾਂ ਦੇ ਸਿਖਾਂ ਤੇ ਸਾਧਾਂ ਦੇ ਵਾਰੇ ਜਰੂਰ ਲਿਖੀ । ਮੈ ਇਕ ਦਮ ਘਬਰਾ ਕੇ ਆਖਿਆ ; ਸੂਬਾ ਜੀ ਮੈਨੂੰ ਕੁਝ ਨਹੀ ਆਉਦਾ, ਮੈਨੂੰ ਕੁਝ ਨਹੀ ਆਉਦਾ । ਉਹ ਤਾਂ ਜੋ ਕੁਝ ਉਹਨਾਂ ਮੈਨੂੰ ਦਸਿਆ ਉਹ ਸਰਲ ਭਾਸ਼ਾਂ ਵਿਚ ਲਿਖ ਦਿਤਾ ਸੀ । ਸਤਿਗੁਰੂ ਦੀ ਸੋਭਾ ਲਿਖਣੀ ਮੈ ਸੋਚ ਵੀ ਨਹੀ ਸਕਦੀ ਅਤੇ ਨਾ ਹੀ ਮੇਰੇ ਕੋਲ ਏਨੀ ਬੁਧੱ ਹੈ ਤੇ ਨਾ ਹੀ ਘਰ ਦੇ ਕਮਾ ਵਿਚ ਇਨਾਂ ਸਮਾ ਹੁੰਦਾ ਹੈ ਉਹ ਤੁਸੀ ਵੇਖਦੇ ਹੀ ਹੋ ।

ਸੂਬਾ ਜੀ ਨੇ ਬੜੇ ਧੀਰਜ ਨਾਲ ਆਖਿਆ, ਹੁਣੇ ਨਹੀ, ਜਦ ਨਿਆਣੇ ਵੱਡੇ ਹੋ ਜਾਣ ਗੇ । ਸਤਿਗੁਰ ਦਾ ਜਸ ਤੂੰ ਆਪ ਥੋੜੀ ਆਪਣੀ ਬੁਧ ਨਾਲ ਲਿਖਣਾ ਹੈ, ਸਤਿਗੁਰਾਂ ਅਗੇ ਮੈ ਅਰਜ ਕਰਾ ਗਾ, ਉਹ ਆਪ ਹੀ ਕ੍ਰਿਪਾ ਕਰ ਦੇਣ ਗੇ । ਉਹ ਤਾਂ ਉਨ੍ਹਾਂ ਦੀ ਆਪਣੀ ਹੀ ਖੇਡ ਹੁੰਦੀ ਹੈ ਜੋ ਚਾਹਣ ਜੇਹਦੇ ਤੋ ਚਾਹਣ ਕਰਾ ਲੈਂਦੇ ਹਨ । ਹਾਲੇ ਤਾਂ ਮੈਨੂੰ ਪਤਾ ਹੈ, ਮਾਈ ਹਰਿਜਿੰਦਰ ਕੌਰ {ਸਾਡੇ ਮਾਤਾ ਜੀ } ਸਵੇਰੇ ਹੀ ਸਤਿਗੁਰਾਂ ਦੀ ਸੇਵਾ ਕਰਨ ਗੁਰਦੁਆਰੇ ਚਲੀ ਜਾਂਦੀ ਹੈ ਇਸ ਕਰਕੇ ਤੇਰਾ ਵੇਹਲ ਨਹੀ ਲਗਦਾ ਪਰ ਜਦ ਵੀ ਸਮਾਂ ਮਿਲਿਆ ਲਿਖੀ ਜਰੂਰ । ਉਸ ਤੋ ਬਾਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਛੇਤੀ ਹੀ ਦੇਹ ਦਾ ਉਹਲਾ ਕਰ ਗਏ । ਪਰ ਸੂਬਾ ਜੀ ਦਾ ਏਹੋ ਸੁਨੇਹਾ ਸੀ ਤੂੰ ਕਰੀ ਜਰੂਰ, ਵਕਤ ਲ਼ੰਘਦਾ ਗਿਆ ਮੈ ਕਰ ਨਾ ਸਕੀ ਅਤੇ ਸੂਬਾ ਦਸੌਂਦਾ ਸਿੰਘ ਵੀ ਝੜਾਈ ਕਰ ਗਏ ।

ਮੇਰੇ ਦਿਲ ਵਿਚ ਇਹ ਸੋਚ ਜਰੂਰ ਆਂਉਦੀ ਕਿ ਮੈ ਸੂਬਾ ਜੀ ਦਾ ਇਹ ਬਚੱਨ ਪੂਰਾ ਨਹੀ ਕਰ ਸਕਣਾ ਇਸ ਸੰਸਾਰ ਤੋ ਜਾਣ ਤੋ ਪਹਿਲਾ,ਪਰ ਸਤਿਗੁਰੂ ਧੰਨ ਹੈ, ਉਹ ਕਦੀ ਵੀ ਅਪਣੇ ਸੇਵਕਾਂ ਸਿਖਾਂ ਦੇ ਬਚਨ ਅਧੂਰੇ ਨਹੀ ਜਾਣ ਦਿੰਦੇ ਭਾਵੇ ਉਹ ਸਾਧਾਰਨ ਹੀ ਕਿਉ ਨਾ ਕਰਨ । ਉਹ ਕਿਸੇ ਨਾ ਕਿਸੇ ਸਮੇਂ ਵਿਧ ਬਣਾ ਹੀ ਦਿੰਦੈ ਹਨ । ਇਸੇ ਤਰਾਂ ਇਕ ਦਿਨ ਸਿਰੀ ਭੈਣੀ ਸਾਹਿਬ ਪੰਡਤ ਗੋਪਾਲ ਸਿੰਘ ਜੀ ਦੇ ਡੇਰੇ ਸਿਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਕਰਦੇ ਕਰਦੇ ਪੰਡਤ ਜੀ ਨੇ ਆਖਿਆ ਹੁਣ ਮੇਰੀ ਯਾਦ ਦਾਸ਼ਤ ਪਹਿਲਾ ਵਰਗੀ ਨਹੀ ਹੈ ਘਟਦੀ ਜਾਂਦੀ ਹੈ । ਉਸ ਵਕਤ ਪਤਾ ਨਹੀ ਕਿਉ ਅਤੇ ਕਿਵੇ ਉਹ ਸੂਬਾ ਜੀ ਦਸੌਂਦਾ ਸਿੰਘ ਦੇ ਬਚਨ ਯਾਦ ਆ ਗਏ । ਦਿਲ ਵਿਚ ਆਈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇਪਾਤਸਾਹ ਤੋ ਆਗਿਆ ਲੈਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਉਨਾਂ ਦੇ ਆਸ਼ਿਕ ਪੰਡਤ ਗੋਪਾਲ ਸਿੰਘ ਜੀ ਵਾਰੇ ਕੁਝ ਲਿਖਿਆ ਜਾਵੇ ਜੇਕਰ ਸੱਚੇ ਪਾਤਸਾਹ ਆਪਣੇ ਘਰੋ ਬੁਧ ਬੱਲ ਬਖਸ਼ਣ ਅਤੇ ਆਗਿਆ ਦੇਣ । ਪੰਡੱਤ ਗੋਪਾਲ ਸਿੰਘ ਜੀ ਹਮੇਸ਼ਾ ਸ੍ਰੀ ਸਤਿਗੁਰਾ ਦੇ ਨਾਲ ਹੀ ਦੋਰਿਆ ਤੇ ਹੁੰਦੇ ਸਨ । ਇਸ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਚੇ ਪਾਤਸਾਹ ਦੇ ਚਰਨਾਂ ਵਿਚ ਅਰਜ ਕੀਤੀ, ਉਨਾਂ ਕ੍ਰਿਪਾ ਕਰਕੇ ਆਗਿਆ ਦੇ ਦਿਤੀ ਅਤੇ ਫਿਰ ਪੰਡਤ ਗੋਪਾਲ ਸਿੰਘ ਜੀ ਕੋਲੋ ਪੁਛ ਕੇ ਉਨਾਂ ਦੀ ਇਹ ਜੀਵਨੀ

ਕਲਮ ਬੰਦ ਕਰਨ ਦੀ ਕੋਸ਼ਿਸ਼ ਕਰਨ ਲਗੀ ਹਾਂ ਅਗਰ ਸਤਿਗੁਰੂ ਜੀ ਆਪਣੈ ਘਰੋ ਬੁਧ ਬਲ ਬਖਸ਼ਣ ਗੇ, ਮੈ ਤਾਂ ਇਕ ਬੁਧ ਬੱਲ ਹੀਨ ਹੀ ਹਾਂ ।

ਹੁਣ ਜਿਸ ਤਰਾਂ ਪੰਡਤ ਜੀ ਕਿਰਪਾ ਕਰਕੇ ਆਪਣੀ ਜੀਵਨੀ ਦਸਣ ਗੇ । ਕਿਸ ਤਰਾਂ ਉਹ ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਦੀ ਸਰਨ ਆਏ, ਅਤੇ ਸਤਿਗੁਰਾਂ ਇਹਨਾਂ ਨੂੰ ਆਪਣੇ ਪਿਆਰ ਵਿਚ ਬੰਨ ਲਿਆ, ਉਹ ਵੀ ਇੱਤਨਾ ਕਿ " ਇਕੁ ਖਿਨੁ ਰਹਿ ਨਾ ਸਕਉ ਬਿਨੁ ਪ੍ਰੀਤਮ" ਏਹੋ ਜਹੇ ਆਸ਼ਿਕ ਬਣ ਗਏ ਸਨ । ਪੰਡੱਤ ਜੀ ਆਖਦੇ ਨੇ ਜਿਨਾਂ ਮੈਨੂੰ ਯਾਦ ਹੈ ਲਿਖ ਲਵੋ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਮ ਲੈਦਿਆਂ ਹੀ ਪੰਡਤ ਜੀ ਕਿਸੇ ਹੋਰ ਰੰਗ ਵਿਚ ਜਾਪਣ ਲਗ ਪੈਦੇ ਹਨ, ਆਖਦੇ ਨੇ ਸਤਿਗੁਰਾਂ ਦਾ ਦਰਸ਼ਨ ਕਰਦਿਆਂ ਹੀ ਉਹ ਮੰਨ ਨੂੰ ਮੋਹ ਲੈਨਦੇ ਸਨ । ਤਾਹੀ ਤਾਂ ਮੈਨੂੰ ਵੀ ਹੁਣ ਇਝ ਲਗਦਾ ਹੈ ਕਿ ਮੈਂ ਸਾਰੇ ਪਾਸੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹੀ ਲਿਖੀ ਜਾਵਾਂ ਕਿਉਕੇ ਮੈਨੂੰ ਵੀ ਉਹ ਸਮਾ ਯਾਦ ਆਇਆ ਜਦ ਮੈਂ ਵੀ ਆਪਣੇ ਦਿਲ ਵਿਚ ਕੁਝ ਪ੍ਰੇਸ਼ਾਨੀ ਦੀ ਸੌਚ ਨਾਲ ਸਤਿਗੁਰਾਂ ਨੂੰ ਮਥਾ ਟੇਕਣ ਨੈਰੋਬੀ ਦਿਵਾਨ ਵਿਚ ਗਈ ਤਾਂ ਸਤਿਗੁਰਾਂ ਉਸ ਵਕਤ ਭਾਸ਼ਨ ਹੀ ਏਹੋਂ ਦਿਤਾ ਕਿ ਮੇਰਾ ਸੰਸਾ ਦੂਰ ਕਰ ਦਿਤਾ ।ਮੈਨੂੰ ਤਾਂ ਸਤਿਗੁਰਾ ਦੀ ਸ਼ੋਭਾ ਕਰਨ ਲਈ ਕੁਝ ਆਉਂਦਾ ਹੀ ਨਹੀ ਉਹ ਆਪ ਹੀ ਮੇਹਰ ਭਾਰਿਆ ਹਥ ਸਿਰ ਤੇ ਰਖਣ ਅਤੇ ਜੋ ਉਹਨਾਂ ਨੂੰ ਮੰਜੂਰ ਹੋਵੇ ਉਹ ਹੀ ਇਸ ਕਲਮ ਤੋ ਲਿਖਾਣ ਅਤੇ ਸੂਬਾ ਜੀ ਦੇ ਕੀਤੇ ਬਚਨਾਂ ਵਲ ਧਿਆਨ ਦੇ ਹੋ ਜਾਵੇ ਉਹ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੀ ਬਹੁਤ ਆਸ਼ਿਕ ਸਨ । ਜੇਕਰ ਦਿਵਾਨ ਲਾਣਾ ਤਾਂ ਸਾਰੇ ਮਸਤਾਨੇ ਕਰ ਦਿੰਦੇ ਸਨ ਅਤੇ ਆਪਨੂੰ ਵੀ ਕੋਈ ਸੋਝੀ ਨਹੀ ਸੀ ਰਹਿੰਦੀ ਕਈ ਕਈ ਘੰਟੇ ਇਸੇ ਮਸਤੀ ਵਿਚ ਬੀਤ ਜਾਦੇ ਸਨ । ਇਸ ਲਈ ਉਸੇ ਸਤਿਗੁਰਾ ਅੱਗੇ ਮੇਰੀ ਅਰਦਾਸ ਹੈ । ਉਹ ਆਪ ਹੀ ਕ੍ਰਿਪਾ ਕਰਕੇ ਅਰਜ ਪਰਵਾਨ ਕਰਨ ।

# ਕਵਿਤਾਵਾਂ

ਮੰਗ ਮੰਗ ਮੈ, ਤੈਥੋ ਅੱਕਦੀ ਨਹੀ. ।।
ਪਰ ਤੂੰ ਝੋਲੀਆ ਭਰ ਭਰ ਧੱਕਦਾ ਨਹੀ ।।
ਮੈ ਪੱਲ ਪੱਲ ਗੁਨਾਹ ਹਜਾਰ ਕੀਤੇ ।॥
ਪਰ ਤੂੰ ਬੱਖਸ਼ ਦੇ ਖੋਲ ਭੰਡਾਰ ਦਿੱਤੇ ।।
ਧਰਮ ਰਾਜ ਜੇ ਗਿਣ ਦਾ, ਤਾ ਡਰ ਜਾਂਦਾ ।।,
ਪਾਂਦਾ ਤੱਕੜੀ ਛਬਾ ਭਰ ਜਾਦਾਂ।।
ਕਰਕੇ ਮੇਹਰ ਉਹ ਲੇਖਾ ਮਿਟਾ ਦਿੰਦਾ .
ਗਤਿਾ ਗੂੰਗੇ ਦੇ ਕੁਲੁ ਪੜ੍ਹਾ ਦਿੰਦਾ ।।

ਜੀ ਕਰਦਾ ਕਰਾ ਮੈ ਉਪਮਾ ਤੇਰੀ, ਤੂੰ ਵੱਡਾ ਹੈ ਦਾਤਾਰ ।।
ਪਰ ਕਿੱਸ ਨਾਲ ਕਰਾ ਉਪਮਾ ਤੇਰੀ, ਇਹ ਛੋਟਾ ਸੰਸਾਰ ।।
ਇੱਕ ਕਦਮ ਨਾਲ ਤੂੰ ਧਰਤੀ ਨਾਪੀ, ਦੂਜੇ ਨਾਲ ਆਕਾਸ਼ ।।
ਤੀਜੇ ਨਾਲ ਤੂੰ ਬਾਲੀ ਪਹੁੰਚਾਇਆ੍ ਹੈ ਸੀ ਵਿੱਚ ਪਾਤਾਲ ।।
ਸ਼ੇਸ਼ ਨਾਗ ਨਿੱਤ ਸਿਫਤਾ ਕਰਦਾ ਦੋ ਹਾਜਾਰ ਜੀਬਾ ਨਾਲ ।।
ਮੈ ਕੀੜੀ ਕੀ ਪ੍ਰੱਵਤ ਚੁੱਕਾ ਸਿਰ ਪਾਪਾ ਦਾ ਭਾਰ ।।
ਆਪਣੀ ਮੇਹਰ ਜੇ ਤੂੰ ਕਰ ਦੇਵੇ, ਤਾ ਹੋ ਜਾਊ ਬੇੜਾ ਪਾਰ ।।

ਜਾ ਤੂੰ ਮੇਰੇ ਵੱਲ ਹੈ ਤਾ ਡੱਰ ਕਾਹਦਾ,
ਹੋਰ ਕਿਸੇ ਤੋ ਕੀ ਮੰਗਣਾ,ਤੂੰ ਮੇਰਾ ਦਾਤਾ ।।
ਕਰਦੇ ਮੇਹਰ ਤੂੰ ਆਪਣੀ, ਭੁਲੇਖਾ ਕਾਹਦਾ,
ਇਹ ਸੰਸਾਰ ਗੁਬਾਰ ਹੈ, ਰਾਹ ਪੁਠੇ ਪਾਂਦਾ ।।
ਨਾਮ ਬਾਣੀ ਰਸ ਛਡ ਕੇ, ਇਹ ਸੋਭਾ ਖਾਂਦਾ,

ਬੰਦਾ ਡਾਢਾ ਮੂਰੱਖ, ਗਲ ਫਾਹੀ ਪਾਂਦਾ ।।
ਜੇਹਨੂੰ ਰੱਖੇ ਆਪ ਗੁਰ ਉਹ ਬਚ ਹੈ ਜਾਂਦਾ,
ਹੋਰ ਸੱਭ ਜੱਗ ਡਾਮਾ ਡੋਲ ਹੈ, ਡੁਬਦਾ ਜਾਂਦਾ ।।
ਜਾਂ ਕ੍ਰਿਪਾ ਕਰਦਾ ਆਪਣੀ, ਤਾ ਕੋਲ ਬਹਾਦਾ,
ਆਪਣੇ ਸੋਹਣੇ ਬਾਗ ਦਾ, ਇਕ ਫੁੱਲ ਬਣਾਦਾ ।।
ਭੁਏਂ ਤੋ ਏਹ ਚੁੱਕ ਕੇ, ਵਿਚ ਰੰਗੱਤ ਪਾਂਦਾ,
ਅਪਣੇ ਸੋਹਣੇ ਗਮਲੇ ਦੇ ਵਿਚ ਸਜਾਂਦਾ । ।
ਆਪਣੇ ਆਸਣ ਕੋਲ ਰਖ ਕੇ,ਹੈ ਸ਼ੋਭ ਵਾਧਾਦਾ,
ਐਸੇ ਗੁਰ ਗੋਪਾਲ ਤੋ, ਮਨ ਬਲ ਬਲ ਜਾਂਦਾ ।।

## ਸੰਸਾਰ ਇਕ ਸਾਗਰ ਹੈ

ਐ ਸਾਗਰ ਦੇ ਬੈਹਿੰਦੇ ਪਾਣੀ ਮੈ ਤੇਰੇ ਵਿਚ ਤਰਨਾ ਵੇਖੀ ।
ਕਿੱਧਰੇ ਅੰਗ ਨਾ ਛੋਹੀ, ਸਿਦਕ ਮਾਹੀ ਕੋਲ ਖੱੜਨਾ ।
ਉਹ ਮਾਹੀ ਹੈ ਮੇਰਾ ਡਾਢਾ,ਉੱਸ ਇਕ ਦਿਨ ਸਦ ਬੁਲਾਣਾ ।
ਚੁਕ ਕੇ ਮੇਰਾ ਤਾਣਾ ਬਾਣਾ ਲੈ ਆਪਣੇ ਘਰ ਜਾਣਾ ।
ਦਰਸਨ ਉਸ ਦਾ ਬੜਾ ਆਮੋਲਿਕ, ਜਦ ਮੈ ਜਾ ਕੇ ਪਾਣਾ ।
ਭੁੱਲ ਕੇ ਸਾਰੇ ਝੰਗ ਝਮੇਲੇ, ਡੇਰਾ ਜਾ ਉਥੇ ਹੈ ਲਾਣਾ ।
ਹਰ ਦੱਮ ਰਹਿੰਦੀ ਉਸ ਤੋ ਡਰਦੀ,ਉਹ ਚੁਪ ਚੁਪੀਤਾ ਵੇਂਹਦਾ ।
ਭਾਵੇ ਉਹ ਮੈਨੂੰ ਕੁੱਝ ਨਹੀ ਕੈਹਿੰਦਾ,ਪਰ ਦਿਲ ਤਾ ਡਰਦਾ ਰਹਿੰਦਾ ।।

# ਡੰਡੌਤ ਬੰਦਨਾ

ਨਮੋ ਤੇਰੇ ਚਰਨਣ ਚਲੇ ਆਜ ਪਰਸਨ ।
ਨਮੋ ਵਿੱਸ਼ਨੂ ਦੇਵਾ, ਕਰਾ ਤੇਰੀ ਸ਼ੈਵਾ ।
ਨਮੋਂ ਬਰੈਹਿ ਮੰਡ ਸਾਜੇ, ਤਬੈ ਜੱਗਤ ਗਾਜੇ ।
ਨਮੋਂ ਸ਼ਿਵ ਸ਼ੱਤੀ, ਪੁਰਣ ਤੇਰੀ ਭੱਗਤੀ ।
ਨਮੋ ਰਾਮ ਰੁਪੰਨ, ਬੇਅੰਤ ਸਰੂਪੱਨ ।
ਨਮੋ ਕ੍ਰਿਸ਼ਨ ਦੇਵਾ, ਰਾਧੇ ਕਰੀ ਸੇਵਾ ।
ਨਮੋ ਕਲੂ ਨਾਨਕ, ਦੀਏ ਨਾਮ ਦਾਨੰ ।
ਨਮੋ ਅੰਗ ਅੰਗਦ, ਕਰੀ ਗੁਰ ਸੰਗਤ ।
ਨਮੋ ਅਮਰ ਦਾਸ, ਸਦਾ ਸੱਭ ਪਾਸ ।
ਨਮੋ ਰਾਮ ਦਾਸ, ਕਰੇ ਪੁਰੀ ਆਸ ।
ਨਮੋ ਗੁਰੁ ਅਰਜੱਨ . ਸਭੈ ਦੁੱਖ ਹਰਦੰਨ ।
ਨਮੋ ਹਰਗੋਬਿੰਦ, ਵਿਸਰੀ ਸਭੈ ਚਿੰਤ ।
ਨਮੋ ਹਰਿ ਰਾਏ, ਭਰਮ ਭੌ ਜਾਏ ।
ਨਮੋ ਸ੍ਰੀ ਹਰ ਕ੍ਰਿਸ਼ਨ, ਆਮੋਲ ਹੈ ਦਰਸਨ ।
ਨਮੋ ਤੇਗ ਬਹਾਦਰ, ਸਭੈ ਤੁਧ ਅਰਾਧਨ ।
ਨਮੋ ਗੁਰੁ ਗੋਬਿੰਦ, ਜੋ ਸਾਜੇ ਹੈ ਪੰਥ ।
ਨਮੋ ਗੁਰੁ ਬਾਲਿਕ, ਪੂਰਨ ਬੱਚਨ ਪਾਲਿਕ ।
ਨਮੋ ਰਾਮ ਸਿੰਘ, ਕਾਟੇ ਜਮ ਫੰਧ ।
ਨਮੋ ਹਰੀ ਸਿੰਘ, ਦਿੱਤੀ ਟੁੱਟੀ ਗੰਡ ।
ਨਮੋ ਪ੍ਰਤਾਪੀ, ਤੂੰ ਹੀ ਅਵਨਾਸੀ ।
ਨਮੋ ਜਗਜੀਤਨ, ਸਭਨ ਕੇ ਹੋ ਮੀਤੰਨ ।
ਨਮੋ ਨਾਮ ਤੇਰਾ, ਤੂੰ ਹੈ ਸਰਬ ਦੇਵਾ ।

ਨਮੋ ਤੇਰੀ ਬਾਣੀ, ਲਗੇ ਮਨ ਭਾਣੀ ।
ਨਮੋ ਰਾਗ ਦਾਨੰ, ਸ਼ਰਭ ਕੋ ਹੋ ਪਾਲਿਨ ।
ਨਮੋ ਐ ਬੇਅੰਤੇ, ਤੂੰ ਹੀ ਭੱਗਵੰਤੇ ।
ਨਮੋ ਪਿੱਤ ਮਾਤਾ, ਤੂੰਹੀ ਸਰਬ ਦਾਤਾ ।
ਨਮੋ ਧੂੜ ਚਰਨੰ, ਸਭੈ ਦੁੱਖ ਹਰਨਣ ।
ਨਮੋ ਤੇਰੀ ਸੰਗਤ, ਨਮੋ ਤੇਰੇ ਭੱਗਤਨ ।
ਨਮੋ ਹੈ ਨਮੋ ਹੈ ਨਮੋ ਹੈ ਨਮੋ ਹੈ ।।

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ ।

# ਇਹ ਸੰਸਾਰ ਸਤਿਗੁਰਾਂ ਦਾ ਇਕ ਬਾਗ ਹੈ

ਸ੍ਰੀ ਸਤਿਗੁਰੁ ਜੀ ਦੇ ਪਿਆਰਿਉ, ਇਹ ਸੰਸਾਰ ਸ਼੍ਰੀ ਸਤਿਗੁਰਾ ਦਾ ਲਗਾਇਆ ਇਕ ਆਨੋਖਾ ਬਾਗ ਹੈ । ਆਉ ਇਸ ਦਾ ਆਨੰਦ ਮਾਣੀਏ । ਜਿਸ ਤਰਾਂ ਬਾਗ ਫੁਲਾਂ ਨਾਲ ਭਰੇ ਸ਼ੋਭਾ ਦਿੰਦੇ ਹਨ ਬਾਗ ਦੀ ਸਜਾਵੱਟ ਤੇ ਫੁਲਾਂ ਦੀ ਖੂਬ ਸੂਰਤੀ ਉਸ ਦੇ ਮਾਲੀ ਦੀ ਮੇਹਨਤ ਦਾ ਸੱਦਕਾ ਹੁੰਦਾ ਹੈ । ਉਸ ਨੂੰ ਆਪਣੇ ਬੇਲ ਬੁਟਿਆਂ ਨਾਲ ਇਤਨਾਂ ਪਿਆਰ ਹੁੰਦਾ ਹੈ ਕਿ ਉਹ ਕਈ ਵਾਰ ਆਪਣੀ ਧੁਪ ਛਾਂ ਦੀ ਵੀ ਪ੍ਰਵਾਹ ਨਹੀ ਕਰਦਾ । ਉਸ ਨੂੰ ਬੂਟਿਆਂ ਦਾ ਹੀ ਫਿਕਰ ਹੁੰਦਾ ਹੈ । ਪਾਣੀ ਦੇਣਾ ਗੋਡੀ ਕਰਨੀ ਤਾਕੇ ਉਨਾਂ ਦੀ ਖੂਭਸੁਰਤੀ ਬਣੀ ਰਹੇ । ਉਸ ਦਾ ਹਰ ਦਮ ਏਹੋ ਨਿਸ਼ਾਨਾ ਹੁੰਦਾ ਹੈ । ਉਹ ਹਰ ਵਕਤ ਉਹਨਾਂ ਦਾ ਹੀ ਸੋਚਦਾ ਰਹਿੰਦਾ ਹੈ ਕਿ ਇਹ ਕਿਦਾਂ ਖਿੜੇ ਤੇ ਖੁਸ਼ ਨਜਰ ਆਉਣ ਗੇ, ਪਰ ਬਾਗ ਦੀ ਸੈਰ ਕਰਨ ਵਾਲੇ ਫੁਲਾਂ ਦੀ ਹੀ ਸਿਫਤ ਕਰਦੇ ਰਹਿੰਦੇ ਹਨ ਉਹਨਾਂ ਦੀ ਰੰਗਤ ਵੇਖ ਕੇ ਤੇ ਖੁਸ਼ਬੂ ਲੈ ਲੈ ਕੇ ਆਖਦੇ ਹਨ ਫੁਲ ਬੜੇ ਸੁਹਣੇ ਹਨ ਪਰ ਕੋਈ ਸੂਝਬਾਨ ਹੀ ਇਹ ਆਖੇ ਗਾ ਕਿ ਇਹ ਸਾਰੀ ਮੇਹਨਤ ਮਾਲੀ ਦਾ ਸ਼ਦੱਕਾ ਹੈ । ਇਕ ਅਛਾ ਮਾਲੀ ਹੀ ਇਹੋ ਜਹੀ ਸੂਝ ਰਖ ਸਦਕਾ ਹੈ, ਪਰ ਇਹ ਤਾਂ ਇਕ ਸਤਿਗੁਰ ਦਾ ਬਾਗ ਹੈ ਜਿਸ ਦਾ ਮਾਲੀ ਵੀ ਤੇ ਵਾਲੀ ਵੀ ਉਹ ਆਪ ਹੈ । ਜਿਵੇ ਫੁਲਾਂ ਵਿਚ ਖੂਭ ਸੂਰਤੀ ਤੇ ਖੁਸ਼ਬੂ ਹੁੰਦੀ ਹੈ, ਇਸੇ ਤਰਾਂ ਸ੍ਰਿ ਸਤਿਗੁਰੂ ਜੀ ਦੇ ਬਾਗ ਵਿਚ ਗੁਣਕਾਰੀ ਰੰਗਤ ਤੇ ਖੁਸ਼ਬੂ ਵਾਲੇ ਸਾਧ ਸੰਤ ਤੇ ਭੱਗਤ ਹੁੰਦੇ ਹਨ । ਏ੍ਹਨਾਂ ਵਿਚ ਫੁਲਾਂ ਵਾਂਗਰ ਵਖਰੀ ਵਖਰੀ ਖੁਸ਼ਬੂ ਤੇ ਰੰਗਤ ਹੁੰਦੀ ਹੈ । ਸਾਰੇ ਹੀ ਗੁਣਾ ਦੇ ਭਰਪੂਰ ਹੁੰਦੇ ਹਨ ਪਰ ਇਸ ਵਿਚ ਕੋਈ ਸ਼ਕ ਨਹੀ, ਕੰਡਿਆ ਰੂਪੀ ਵੀ ਟਾਹਣੀਆਂ ਨਾਲ ਹੀ ਹੁੰਦੀਆ ਹਨ ਸਭ ਦੀ ਆਪਣੀ ਆਪਣੀ ਥਾ ਹੁੰਦੀ ਹੈ ।

ਧੰਨ ਹੈ ਇਹ ਮਾਲੀ ਅਤੋਂ ਵਾਲੀ ਜੋ ਸੱਭ ਦੀ ਰਖਿਆ ਕਰਦਾ ਹੈ ।ਇਹ ਹਰ ਇਕ ਨੂੰ ਉਸ ਦੇ ਕਰਮਾ ਅਨੁਸਾਰ ਭੱਜਨ ਬੰਦਗੀ ਦੀ ਖੁਸ਼ਬੂ ਅਤੇ ਗਿਆਨ ਰੁਪੀ ਰੰਗਤ ਵਿਚ ਰੰਗ ਦਿੰਦਾ ਹੈ ਅਤੇ ਸ਼ਾਨਤੀ ਰੁਪੀ ਠੰਡਕ ਪਾ ਕੇ ਇਸ ਦੁਖੀ ਸੰਸਾਰ ਨੂੰ

ਰੱਸਤਾ ਦਿਖਾਂਦਾ ਹੈ । ਪਰ ਇਹ ਸਾਰੀ ਬਖਸ਼ਿਸ਼ ਸਤਿਗੁਰਾਂ ਦੀ ਹੁੰਦੀ ਹੈ । ਜਿਵੇਂ ਮਾਲੀ ਆਪਣੇ ਬਾਗ ਦੀ ਇਕ ਇਕ ਟਾਹਣੀ ਦੀ ਸਿਫਤ ਕਰਦਾ ਹੈ ਇਵੇ ਸਤਿਗੁਰ ਆਪਣੇ ਸੰਤਾਂ ਭਗਤਾਂ ਸਾਧਾਂ ਦੀ ਸ਼ੋਭਾ ਕਰਾ ਕੇ ਖੁਸ਼ ਹੂੰਦਾ ਹੈ ।

ਜਿਵੇ ਮੇਹਨਿਤ ਮਾਲੀ ਦੀ, ਸ਼ੋਭਾ ਵਾਲੀ ਦੀ ।

ਜਿਸ ਤਰਾਂ ਆਕਾਲ ਪੁਰਖ ਨੇ ਇਸ ਸੰਸਾਰ ਵਿਚ ਕਈ ਤਰਾ ਦੇ ਜੀਵ, ਜੰਤੂ, ਪਸ਼ੂ,ਪੰਛੀ੍ ਅਤੇ ਹੋਰ ਕਈ ਜੂਨਾ ਸਾਜੀਆਂ ਹਨ ਜੇਹਨਾਂ ਵਿਚ ਇੰਸਾਨ ਨੂੰ ਵੀ ਇੱਕ ਉਤੱਮ ਜੀਵਨ ਬਖਸ਼ਿਆ ਹੈ ਅਤੇ ਹਰ ਤਰਾਂ ਦੀ ਸੋੱਝੀ ਦਿਤੀ ਹੈ । ਏਸੇ ਤਰਾ ਸਤਿਗੁਰ ਤਾਂ ਸਭ ਦਾ ਹੀ ਪਾਲਨ ਪੋਸ਼ਨ ਕਰਦਾ ਹੈ ।

ਹਰ ਇਕ ਨੂੰ ਉਸ ਦੇ ਕਰਮਾ ਅਨੁਸਾਰ ਸੰਸਾਰੀ ਸੁਖ ਮਿਲਦੇ ਹਨ । ਆਕਾਲ ਪੁਰਖ ਨੇ ਆਪਣੀ ਕੁਦਰਤ ਦੀ ਦੇਣ ਇਕੋ ਜਹੀ ਦਿਤੀ ਹੈ । ਭਾਵੇ ਉਹ ਪਸ਼ੂ,ਪੰਛੀ, ਇੱਸਾਨ ਜਾ ਹੈਵਾਨ ਹੋਵੇ । ਜਿਵੇ ਕਿ ਚੰਦ ਦੀ ਠੰਡਕ, ਸੂਰਜ ਦੀ ਤਪਸ਼, ਧਰਤੀ ਦੀ ਉਪਜ, ਪੌਣ ਅਤੇ ਪਾਣੀ ਹਨ । ਆਮੀਰ ਜਾ ਗਰੀਬ ਹੋਵੇ ਕੁਦਰਤ ਦੀ ਦੇਣ ਸਭ ਲਈ ਇਕੋ ਜਹੀ ਹੈ । ਇਸ ਦੇ ਨਾਲ ਨਾਲ ਹੀ ਏਨਾਂ ਨੂੰ ਆਪਣੇ ਕੀਤੇ ਕਰਮਾ ਦਾ ਫਲ ਵੀ ਭੋਗਣਾ ਪੈਂਦਾ ਹੈ । ਇਨਾਂ ਵਿਚੋ ਇਕ ਇੰਨਸਾਨ ਐਸਾ ਹੈ ਜੋ ਆਪਣੇ ਹਥ ਪੈਰ ਦਿੱਲ ਤੇ ਦਿਮਾਗ ਦੀ ਵਰਤੋਂ ਕਰ ਸਕਦਾ ਹੈ ਅਤੇ ਅਪਣਾ ਜੀਵਨ ਸੁਧਾਰ ਸਕਦਾ ਹੈ, ਪਰ ਇਸ ਦੇ ਵੀ ਕੋਈ ਵਸ ਦੀ ਗਲ ਨਹੀ ਰਹਿੰਦੀ ਕਿਉਕੇ ਉਹ ਆਪਣੇ ਕਰਮਾ ਅਨੁਸਾਰ ਕਰਮ ਕਮਾਦਾ ਹੈ । ਕਈ ਇਸ ਸੁੰਦਰ ਜੀਵਨ ਨੂੰ ਦੂਸਰਿਆ ਨਾਲ ਵਿਰੋਦਤਾ ਕਰਕੇ ਬਤੀਤ ਕਰ ਜਾਂਦੇ ਹਨ ਅਤੇ ਕਈ ਇਨਾਂ ਹਥਾਂ ਪੈਰਾਂ ਨਾਲ ਸੇਵਾ ਕਰਕੇ ਗਿਆਨ ਪ੍ਰਾਪਤ ਕਰ ਲੈਦੇ ਹਨ । ਇਸ ਵਿਚ ਕੁੱਝ ਆਪਣੇ ਪਿਛਲੇ ਕਰਮਾ ਦਾ ਫਲ ਹੁੰਦਾ ਹੈ ।

ਜਿਹਨਾਂ ਦੇ ਪੂਰਬਲੇ ਕਰਮ ਅਛੇ ਹੁੰਦੇ ਹਨ ਉਨਾਂ ਨੂੰ ਇਸ ਸੰਸਾਰ ਤੇ ਸਿਧਾ ਰੱਸਤਾ ਮਿਲ ਜਾਂਦਾ ਹੈ, ਭਾਵ ਸਤਿਗੁਰ ਮਿਲਦਾ ਹੈ । ਸਤਿਗੁਰ ਤਾਂ ਵੈਸੇ ਸੱਭ ਦਾ ਹੀ ਹੈ, ਇੰਸਾਨ ਦੇ ਆਪਣੇ ਪਿਛਲੇ ਕਰਮਾ ਅਨੁਸਾਰ ਵਿਧ ਬਣਦੀ ਹੈ । ਇਨਸਾਨ ਦਾ ਜੀਵਨ ਵੀ ਇਕ ਫੁਲਾਂ ਦੀ ਤਰਾ ਹੁੰਦਾ ਹੈ । ਕਈ ਸਿਰਫ ਫੁਲ ਹੀ ਹੁੰਦੇ ਹਨ ਕਈਆ ਵਿਚ ਰੰਗਤ ਹੁੰਦੀ ਹੈ ਅਤੇ ਕਈ ਖੁਸ਼ਬੂ ਨਾਲ ਭਰਪੁਰ ਹੁੰਦੇ ਹਨ ਪਰ ਇਹਨਾਂ ਵਿਚ

ਕਈਆਂ ਨਾਲ ਕੰਡੇ ਵੀ ਹੁੰਦੇ ਹਨ । ਇਸੇ ਤਰਾਂ ਸਤਿਗੁਰ ਦੇ ਬਾਗ ਵਿਚ ਵੀ ਸਾਧਾਂ ਦੇ ਵੀ ਕਈ ਮਤੇ ਹੁੰਦੇ ਹਨ ਜੇਹਨਾਂ ਵਿਚ ਕਈਆ ਕੋਲ ਰੰਗਤ ਰੂਪੀ ਭਗਤੀ, ਅਤੇ ਕਈ ਖੁੱਸ਼ਬੂ ਰੂਪੀ ਗਿਆਨ ਨਾਲ ਭਰਪੁਰ ਹੁੰਦੇ ਹਨ । ਉਹ ਉਹਨਾਂ ਦੇ ਕਰਮਾ ਅਨੁਸਾਰ ਸਤਿਗੁਰ ਬਖਸ਼ੀਸ਼ ਕਰਦਾ ਹੈ । ਭਗਤੀ ਦੇ ਨਾਲ ਸ਼ੱਕਤੀ ਅਤੇ ਗਿਆਨ ਇਹ ਸਭ ਆਪਣੀ ਆਪਣੀ ਥਾਂ ਰਖਦੇ ਹਨ । ਇਹ ਪਿਛਲੇ ਕਰਮਾ ਅਨੁਸਾਰ ਸਤਿਗੁਰ ਤੋਂ ਪਰਾਪਤ ਹੁੰਦਾ ਹੈ । ਇਹ ਫੁਲਾਂ ਦੀ ਰੰਗਤ ਤੇ ਖੁਸ਼ਬੂ ਵਾਗ ਹੀ ਹੁੰਦੀ ਹੈ ।ਜਿਵੇ ਖੁਸ਼ੱਬੂ ਵਾਲੇ ਫੁਲ ਨੂੰ ਤੁਸੀ ਕਿਤੇ ਛੁਪਾ ਕੇ ਵੀ ਰਖੋ ਉਸ ਦੀ ਖੁਸ਼ਬੂ ਦੀ ਸੁੰਦਰਤਾ ਉਸ ਨੂੰ ਛੁਪੀ ਨਹੀ ਰਹਿਣ ਦਿੰਦੀ । ਇਸੇ ਤੇ ਭਾਈ ਵੀਰ ਸਿੰਘ ਜੀ ਆਪਣੀ ਇਕ ਕਵਿਤਾ ਦੀਆ ਦੋ ਲੈਇਨਾ ਵਿਚ ਲਿਖਦੇ ਹਨ “ ਮੇਰੀ ਛੁਪੇ ਰਹਿਣ ਦੀ ਚਾਹ, ਛੁਪ ਟੁਰ ਜਾਣ ਦੀ । ਪੁਰੀ ਹੁੰਦੀ ਨਾ ਮੈ ਤਰਲੇ ਲੈ ਰਿਹਾ ” ਉਹ ਆਖਦੇ ਨੇ ਕਿ ਖੁਸ਼ਬੂ ਵਾਲਾ ਫੁਲ ਜੋ ਪਤਿਆ ਦੇ ਥਲੇ ਲੁਕਿਆ ਹੁੰਦਾ ਹੈ ਪਰ ਉਸ ਦੇ ਗੁਣ ਉਸ ਨੂੰ ਲੁਕਣ ਨਹੀ ਦਿੰਦੇ । ਜਿਵੇ,

“ਸਚਾਈ ਛੁਪ ਨਹੀ ਸਕਤੀ ਬਨਾਵੱਟ ਕੇ ਆਸੁਲੋਂ ਸੇ,
ਖੁਸ਼ਬੂ ਆ ਨਹੀ ਸਕਤੀ ਕਾਗਜ ਕੇ ਫੁਲੋਂ ਸੇ ”

ਇਸੇ ਤਰਾਂ ਸੰਸਾਰ ਵਿਚ ਇੰਸਾਨ ਦੇ ਕਰਮ ਉਸ ਦੀ ਤਸਵੀਰ ਹਨ ।

ਜਿਸ ਵਿਚ ਕਈਆਂ ਦੀ ਪਿਛਲੇ ਜਨਮ ਦੀ ਤੱਪਸਿਆ ਉਨ੍ਹਾਂ ਨੂੰ ਸਿਧੇ ਮਾਰਗ ਤੇ ਲੈ ਆਉਂਦੀ ਹੈ ਅਤੇ ਕਈਆਂ ਨੂੰ ਉਨ੍ਹਾਂ ਦੀ ਪਾਲਣ ਪੋਸ਼ਨ ਉਨ੍ਹਾਂ ਦਾ ਜੀਵਨ ਬਦਲ ਦਿੰਦੀ ਹੈ ਜਿਵੇ ਆਮ ਆਖਦੇ ਨੇ ਕਿ “ ਦੁਧ ਤੇ ਬੁੱਧ ” “ਜੇਹੋ ਜਿਹਾ ਅੰਨ ਤੇਹੋ ਜਿਹਾ ਮਨ ” । ਸਿਰੀ ਗੁਰੂ ਗੋਬਿੰਦ ਸਿੰਘ ਵੀ ਕ੍ਰਿਪਾ ਕਰਦੇ ਨੇ ਕਿ “ ਜਾਕੀ ਰੈਹਿਤ ਨਾ ਜਾਣੀਏ, ਗੁਰੁ ਮੰਤਰ ਨਹੀ ਚੀਤ ਤਾਂਕਾ ਭੋਜਨ ਖਾਈਕੇ ਵਿਸਰੇ ਹਰਿ ਸਿਉ ਪਰੀਤ”। ਪਰ ਸੋਚਣ ਦੀ ਗਲ ਤਾਂ ਇਹ ਹੈ ਕਿ ਛੋਟਾ ਬੱਚਾ ਤਾਂ ਪਹਿਲਾ ਮਾਂ ਬਾਪ ਦੀ ਸਿਖਿਆ ਅਨੁਸਾਰ ਪਲਦਾ ਹੈ ਉਹਨਾਂ ਤੋਂ ਹੀ ਸਭ ਕੁੱਝ ਗਰੈਹਿਣ ਕਰਦਾ ਹੈ । ਹਰ ਇਕ ਬੱਚੇ ਨੂੰ ਜਨਮ ਦੇਣ ਵਾਲੀ ਇਸਤਰੀ ਜਾਤੀ ਮਾਂ ਅਖਵਾਉਦੀ ਹੈ, ਜਿਸ ਤਰਾਂ ਅਛੇ ਕਰਮ ਕਰਨ ਵਾਲੀ ਮਾਂ ਦੇਵੀ, ਰਾਖਸ਼ ਬੁੱਧੀ ਵਾਲੀ ਰਾਖਿਸ਼ ਆਖ

ਕੇ ਬੁਲਾਈ ਜਾਦੀ ਹੈ ਏਸੇ ਤਰਾਂ ਆਖਦੇ ਨੇ ਕਿ ਜੋ ਸਪਨੀ ਹੈ ਉਹ ਆਪਣੇ ਬਚਿਆ ਦੀ ਮਾਂ ਹੁੰਦੀ ਹੈ ਪਰ ਜਨਮ ਦੇਣ ਸਮੇ ਉਹ ਇਕ ਕਾਰ ਕਢ ਲੈਂਦੀ ਹੈ ਜੋ ਬੱਚਾ ਜੱਨਮ ਲੈਦਿਆ ਉਸ ਤੋ ਬਾਹਰ ਚਲੇ ਜਾਦਾਂ ਹੈ ਉਹ ਬਚ ਜਾਂਦਾ ਹੈ ਜੋ ਉਥੇ ਹੀ ਰਹਿੰਦਾ ਹੈ ਉਹ ਉਸ ਨੂੰ ਕਰੋਧ ਵਿਚ ਆਕੇ ਖਾ ਜਾਂਦੀ ਹੈ । ਉਹ ਇਹ ਸੋਚਦੀ ਹੈ ਕਿ ਇਹ ਸੰਸਾਰ ਤੇ ਆਕੇ ਆਪਣੇ ਆਪ ਦੀ ਸੰਭਾਲ ਨਹੀ ਕਰ ਸਕਦਾ ਏਹ ਜਿੰਨਾ ਕੁ ਮੈਨੂੰ ਪੱਤਾ ਲਗਾ ਹੈ ਉਸ ਦੇ ਅਨੁਸਾਰ ਲਿਖਿਆ, ਹੋ ਸਕਦਾ ਕੁੱਝ ਹੋਰ ਵੀ ਕਾਰਣ ਹੋਵੇ ਗਾ । ਮੇਰੇ ਕਹਿਣ ਤੋ ਭਾਵ ਇਹ ਹੈ ਕਿ ਬਚੇ ਨੂੰ ਜਨਮ ਦੇਣ ਵਾਲੀ ਹਰ ਇਕ ਮਾਂ ਜਰੂਰ ਹੁੰਦੀ ਹੈ ਪਰ ਸਿਖਿਆ ਉਹ ਆਪਣੀ ਬੁਧੀ ਅਨੁਸਾਰ ਦਿੰਦੀ ਹੈ ਇਸ ਦੇ ਨਾਲ ਅਸੀ ਇਹ ਵੀ ਨਹੀ ਆਖ ਸਕਦੇ ਕਿ ਦੇਵੀ ਮਾਂ ਆਪਣੇ ਬੱਚਿਆ ਨੂੰ ਸ਼ੁੱਭ ਸਿਖਿਆ ਦੇ ਸਕਦੀ ਹੋਵੇ ਅਤੇ ਰਾਖਸ਼ ਮਾਂ ਨਹੀ, ਭਾਵੇ ਦੁਧ ਤੋਂ ਬੁਧ ਆਖਦੇ ਨੇ ਪਰ ਇਹ ਕਿਸੇ ਹਦ ਤਕ ਠੀਕ ਹੈ ਪਰ ਨਹੀ ਵੀ । ਇਸ ਵਾਰੇ ਵੀ ਇਤਿਹਾਸ ਤੋ ਪਤਾ ਲਗਦਾ ਹੈ ਕਿ ਰਾਵਣ ਦੀ ਮਾਂ ਇਕ ਰਾਕਸ਼ ਸੀ ਅਤੇ ਉਸ ਦਾ ਲੜਕਾ ਰਾਵਣ ਰਾਕਸ਼ ਹੋਇਆ ਪਰ ਉਸੇ ਮਾਂ ਦਾ ਦੁਸਰਾ ਲੜਕਾ ਭਵੀਸ਼ਨ ਭਗਤ, ਇਸੇ ਤੋ ਏਹ ਸਿਖਿਅ ਮਿਲਦੀ ਹੈ ਕਿ ਇਸ ਵਿਚ ਵੀ ਪਿਛਲੇ ਕਰਮਾ ਦੀ ਤਪਸਿਆ ਦੇ ਫਲ ਅਨੁਸਾਰ ਉਸ ਨੂੰ ਏਹ ਸਭ ਪਰਾਪਤ ਹੁੰਦਾ ਹੈ । ਜਿਸ ਤਰਾਂ ਭਗਤ ਪ੍ਰਲਾਦ ਦੇ ਮਾਂ ਬਾਪ ਦੋਵੇ ਰਾਖਸ਼ ਸਨ ਪਰ ਉਸ ਦੇ ਪੁਰਬਲੇ ਕਰਮਾ ਅਨੁਸਾਰ ਉਸ ਨੂੰ ਸਿਖਿਆ ਨਾਰਦ ਜੀ ਤੋ ਮਿਲੀ ਜਿਸਨੇ ਉਸ ਨੂੰ ਪਿਤਾ ਵਲੋ ਮਿਲੇ ਕਸ਼ਟਾਂ ਤੋ ਡੋਲਣ ਨਾ ਦਿਤਾ । ਉਹ ਹਮੇਸ਼ਾ ਅਡੋਲ ਰਿਹਾ ਭਾਵੇ ਅਕਾਲ ਪੁਰਖ ਦੀ ਇਹ ਆਪਣੀ ਲੀਲਾ ਸੀ ਪਰ ਸੰਸਾਰਿਕ ਤੋਰ ਤੇ ਉਸ ਦੇ ਰਾਖਸ਼ ਮਾਂ ਬਾਪ ਦਾ ਉਸ ਤੇ ਕੋਈ ਅਸਰ ਨਹੀ ਸੀ ਹੋਇਆ । ਉਹ "ਕਲਿਰ ਕਵਲੁ ਭਗਤੁ ਪ੍ਰਹਿਲਾਦੁ" ਦੀ ਪਾਲਨ ਪੋਸ਼ਨ ਤੇ ਗੁਰ ਮੰਤਰ ਦੀ ਮੇਹਰ ਦਾ ਸਦਕਾ ਸੀ । ਬਾਕੀ ਸਾਰਾ ਵਰਤਾਂਤ ਭੱਗਤ ਮਾਲਾ ਨੂੰ ਪੜ੍ਹਕੇਂ ਸਮਝ ਆਉਂਦੀ ਹੈ । ਇਸ ਵਿਚ ਵੀ ਕੋਈ ਸ਼ਕ ਨਹੀ ਕਿ ਪਾਲਨ ਪੋਸ਼ਣ ਦਾ ਵੀ ਬਹੁਤ ਅਸਰ ਹੁੰਦਾ ਹੈ ਜਿਵੇ ਸਾਡੇ ਇਤਿਹਾਸ ਵਿਚ ਆਉਦਾ ਹੈ ਕਿ ਜਿਹੜੀਆ ਮਾਂਵਾ ਭਜਨ ਬੰਦਗੀ ਕਰਦੀਆ ਸਨ ਜਾਂ ਹੈਨ ਉਹਨਾਂ ਦੇ ਦੁਧ ਵਿਚ ਹੀ ਇਤਨੀ ਤਾਕਤ ਸੀ ਅਤੇ ਹੁਣ ਵੀ ਹੈ ਜਿਸ ਤਰਾਂ ਨਾਮਧਾਰੀ ਇਤਹਾਸ ਦੇ ਪੰਨਿਆ ਤੋ ਪਤਾ ਲਗਦਾ ਹੈ ਕਿ ਉਨ੍ਹਾਂ ਦੇ ਬਚਿਆਂ ਨੂੰ ਮੌਤ ਤੋ ਵੀ ਕੋਈ ਡਰ ਨਹੀ ਸੀ ਲਗਦਾ । ਸ਼ਹੀਦੀਆਂ ਪਾਣ ਸਮੇਂ ਇਹ ਮਾਂ ਦੇ ਦੁੱਧ ਦੀ ਤਾਕਤ ਅਤੇ ਸਿਖਿਆ ਸ਼ੀ ਜਿਸ ਨੇ ਘੋਰ ਕਲਜੁਗ ਦੇ ਅੰਧੇਰ ਦੇ ਜੁਲਮ ਦੇ ਟਾਕਰੇ

ਲੈਣ ਤੋ ਵੀ ਡੋਲਣ ਨਹੀ ਦਿਤਾ । ਆਮ ਕਹਾਵਤ ਹੈ ਕਿ ਲੜ੍ਹਦੇ ਵੀ ਆਖਦੇ ਨੇ "ਮਾਂ ਦਾ ਦੁੱਧ ਪੀਤਾ ਤਾ ਸਾਹਮਣੇ ਆ "। ਪਰ ਅਜ ਕਲ ਦੀਆਂ ਮਾਂਵਾ ਦੀਆਂ ਤਾਂ ਕੀ ਸਿਫਤਾਂ ਉਹ ਆਪਣਾ ਦੁਧ ਦੇਣ ਤੋਂ ਚੰਕੋਚ ਕਰਦੀਆ ਹਨ, ਪਹਿਲੀਆ ਮਾਵਾਂ ਤੰਦਰੁਸਤ, ਤਕੜੀਆਂ, ਭਜਨ ਬੰਦਗੀ ਅਤੇ ਹਥੀ ਸੇਵਾ ਕਰਨ ਵਾਲੀਆਂ ਹੁੰਦੀਆ ਸਨ ਉਹ ਆਪ ਆਟਾ ਪੀਸ ਕੇ ਪ੍ਰਸਾਦਾ ਤਿਆਰ ਕਰਕੇ ਸ਼ਾਕਾਂਦੀਆਂ ਸੀ ਇਸ ਲਈ ਉਸ ਦੁਧ ਵਿਚ ਤਾਕਤ ਤੇ ਪਿਆਰ ਹੁੰਦਾ ਸੀ ਪਰ ਅਜ ਕਲ ਦੀਆਂ ਬਹੁ ਗਿਣਤੀ ਵਿਚ ਮਾਵਾਂ ਦੇ ਵਖਰੇ ਢੰਗ ਹਨ । ਉਹ ਜਨਮ ਤੌਂ ਹੀ ਬਚੇ ਨੂੰ ਨਾ ਆਪਣਾ ਤੇ ਨਾ ਹੀ ਗਊ ਮਾਤਾ ਦਾ ਦੁਧ ਦਿੰਦੀਆ ਹਨ ।ਪਾਊਡਰ ਟਿੰਨ ਦਾ ਸੁਕਾ ਦੁਧ ਪਾਣੀ ਪਾਕੇ ਪਿਲਾ ਕੇ ਬੜਾ ਖੁਸ਼ ਹੁੰਦੀਆ ਹਨ ਉਸ ਦਾ ਸਾਨੂੰ ਪਤਾ ਨਹੀ ਕਿੰਨੀ ਕੁ ਮਰਯਾਦਾ ਦਾ ਬਣਿਆ ਹੁੰਦਾ ਹੈ ਅਤੇ ਬਨਾਉਣ ਵਾਲੇ ਕਿਦਾ ਦੀ ਭਜਨ ਬੰਦਗੀ ਨਾਲ ਬਣਾਦੇ ਹਨ । ਫਿਰ ਆਪਣੇ ਬਚਿਆ ਨੂੰ ਦੋਸ਼ ਦਿੰਦੇ ਹਾਂ ਕਿ ਪਿਆਰ ਦੀ ਕਮੀ ਕਿਉ ਆਉਦੀ ਹੈ ਉਹ ਜੋ ਪਿਆਰ ਦੀ ਕਸ਼ਿਸ਼ ਮਾਂ ਦੇ ਦੁਧ ਨਾਲ ਹੁੰਦੀ ਹੈ ਉਸ ਤੋ ਵਾਂਝੇ ਰਹਿ ਜਾਂਦੇ ਹਨ ।

ਇਸ ਤੇ ਇਕ ਗਲ ਯਾਦ ਆ ਗਈ ਜਦ ਮੈ ਲੰਡਨ ਕਮ ਕਰਨ ਜਾਂਦੀ ਸੀ ਉਥੇ ਇਕ ਬੀਬੀ ਆਪਣੀ ਹੋਰ ਵੀ ਕਮ ਕਰਦੀ ਸੀ । ਇਕ ਦਿਨ ਆਖਣ ਲਗੀ ਮੈ ਕੀ ਕਰਾ ਮੇਰੇ ਬਚੇ ਮੇਰੀ ਉੜੀਕ ਕਰਦੇ ਰਹਿੰਦੇ ਹਨ । ਉਹ ਬੀਨਜ ਦੇ ਟਿੱਨ ਵੀ ਆਪ ਨਹੀ ਖੋਲ ਕੇ ਖਾ ਸਕਦੇ, ਉਹ ਵੀ ਮਾਂ ਦਾ ਰਾਹ ਦੇਖਦੇ ਰਹਿੰਦੇ ਹਨ । ਮੈਂ ਉਸ ਨੂੰ ਸਧਾਰਨ ਹੀ ਆਖ ਦਿਤਾ ਜਿਸ ਦਿਨ ਉਹ ਏਹ ਕਮ ਆਪ ਕਰਨ ਲਗ ਪਏ ਫਿਰ ਉਨ੍ਹਾਂ ਨੂੰ ਤੇਰੀ ਉੜੀਕ ਦੀ ਵੀ ਲੋੜ ਘਟ ਜਾਣੀ ਹੈ । ਉਹ ਆਖਣ ਲਗੀ ਨਹੀ ਭੈਣ ਜੀ, ਮੇਰੇ ਬੱਚੇ ਬੁਹਤ ਚੰਗੇ ਹਨ । ਮੈ ਆਖਿਆ ਹੋਣੇ ਵੀ ਚਾਹੀਦੇ ਹਨ ।ਕੁਝ ਸਮੇ ਬਾਦ ਉਸ ਨੇ ਕਮ ਬਦਲ ਲਿਆ ਤੇ ਸਾਲ ਬਾਦ ਫਿਰ ਉਸ ਨਾਲ ਮੁਲਾਕਾਤ ਹੋਈ ਤਾਂ ਉਸ ਨੂੰ ਪੁਛਿਆ, ਕਿਸ ਤਰਾਂ ਬੱਚੇ ਠੀਕ ਹਨ । ਆਖਣ ਲਗੀ ਕੀ ਦਸਾਂ, ਜਦ ਮੈ ਘਰ ਜਾਂਦੀ ਹਾਂ ਉਹ ਖਾ ਪੀ ਕੇ ਅਪਣੇ ਆਪਣੇ ਕਮਰਿਆ ਵਿਚ ਹੁੰਦੇ ਹਨ । ਉਹਨਾਂ ਨੂੰ ਮੇਰੀ ਪਰਵਾਹ ਹੀ ਨਹੀ, ਕਦੀ ਪੁਛਦੇ ਹੀ ਨਹੀ ਤੁਸੀ ਦੇਰੀ ਨਾਲ ਕਿਉ ਆਏ ਹੋ ਜਾਂ ਠੀਕ ਹੋ,ਕੁਝ ਖਾਦਾਂ ਜਾ ਨਹੀ ? ਮੈ ਉਸ ਨੂੰ ਆਖਿਆ ਜੇਕਰ ਪ੍ਰਸਾਦਾ ਸ਼ਕਦੇ ਹੁੰਦੇ ਤਾਂ ਅਜੇ ਵੀ ਤੇਰੀ ਲੋੜ ਹੋਣੀ ਸੀ ਜਦ ਤਕ ਵਿਆਹ ਨਹੀ ਸੀ ਹੋਣਾ । ਸ਼ਾਇਦ ਉਦੋਂ ਤਕ ਏਹ ਭੀ ਸਮਝ ਆਜਾਂਦੀ ਕਿ ਜਿੰਦਗੀ ਵਿਚ ਵਡਿਆ ਦੀ ਕਿਨੀ ਲੋੜ ਹੁੰਦੀ

ਹੈ । ਉਹ ਆਖਣ ਲਗੀ, ਹੈ ਤਾਂ ਤੁਹਾਡੀ ਗੱਲ ਠੀਕ, ਅਸੀ ਆਪਣੇ ਚਿੱਤੋਂ ਬੱਚਿਆ ਲਈ ਕਮਾਉਂਦੇ ਹਾਂ ਪਰ ਬੱਚਿਆ ਦਾ ਪਿਆਰ ਖੋਹ ਬੈਠਦੇ ਹਾਂ ਕਿਉਕੇ ਉਹਨਾਂ ਨੂੰ ਆਪਣੀ ਸਭਿਤਾ ਤੋ ਜਾਣੂ ਨਹੀ ਕਰਾ ਪਾਂਦੇ । ਸਵੇਰੇ ਨਿਕਲ ਕੇ ਸ਼ਾਮੀ ਘਰ ਆਈਦਾ ਹੈ ਉਹ ਵੀ ਸਾਰੇ ਥਕੇ ਹੁੰਦੇ ਹਨ । ਕਿਸੇ ਕੋਲ ਬੈਠ ਕੇ ਗਲ ਕਰਨ ਦਾ ਸਮਾ ਨਹੀ ਹੁੰਦਾ ਸਾਰਾ ਦਿਨ ਜੇਹੜੇ ਮਹੌਲ ਵਿਚ ਰਹਿੰਦੇ ਉਹ ਹੀ ਮੱਤ ਸਿਖਦੇ ਹਨ । ਇਸ ਮਾਇਆ ਦੇ ਜੰਜਾਲ ਨੇ ਮਾਂ ਦਾ ਪਿਆਰ ਤੇ ਮਾਤ ਭਾਸ਼ਾ ਦੋਵੇ ਖੋਹ ਲਈਆਂ ਹਨ । ਮਾਂਵਾ ਦਾ ਪਿਆਰ ਤੇ ਆਪਣੀ ਭਾਸ਼ਾ ਦਾ ਸਤਿਕਾਰ ਦਿਨ ਵਾ ਦਿਨ ਘਟਦਾ ਜਾ ਰਿਹਾ ਜਾਪਦਾ ਹੈ । ਇਹ ਸਭ ਸਮੇ ਦੀ ਹੀ ਖੇਡ ਆਖ ਸਕਦੇ ਹਾਂ, ਜਾਂ ਕੰਮਜੋਰੀ ਵੱਡਿਆ ਦੀ । ਕਲਜੁਗ ਦੇ ਸਮੇ ਦਾ ਗੇੜ ਵੀ ਬੜਾ ਡਾਢਾ ਹੈ ਸਮੇ ਦੇ ਅਗੇ ਵਡਿਆਂ ਵਡਿਆ ਦੀ ਵੀ ਪੇਸ਼ ਨਹੀ ਗਈ ਇਹ ਹਰ ਇਕ ਦੀ ਬੁਧ ਬਦਲ ਦਿੰਦਾ ਹੈ । ਜਿਵੇ :–

ਪਿਆਰ ਸਮੇਂ ਦਾ ਕੱਮਲਾ ਕਰਦਾ, ਥਪੱੜ ਸੈਹ ਨਹੀ ਹੁੰਦਾ।
ਜੋ ਦੁਖ ਸੁਖ ਹੈ ਇਸ ਤੋਂ ਮਿਲਦਾ, ਮੁਖੋਂ ਕਹਿ ਨਹੀ ਹੁੰਦਾ ।
ਅਕੱਲ ਚੱਤੁਰਾਈ ਕੰਮ ਨਹੀ ਕਰਦੀ,ਨਾਹੀ ਰੋਹਬ ਏਹ ਸਹਿੰਦਾ ।
ੰਨਾ ਹੀ ਹੁੰਦੀ ਪੂਜਾ ਇਹਦੀ ਤੇ ੰਨਾ ਹੀ ਰਿਸ਼ਵਤ ਲੈਦਾ ।
ਡੰਡਾ ਜਾ ਸਿਰ ਉਪਰ ਧਰਦਾ, ਤਾ ਤਕੜਾ ਬੰਦਾ ਢਹਿੰਦਾ ।
ਜਾ ਬੰਦਾ ਕੁਝ ਕਰ ਨਹੀ ਸਕਦਾ ਤਾਂ ਚੁਪ ਚੁਪੀਤਾ ਸੰਹਿੰਦਾ ।

ਇਸ ਵਿਚ ਕੋਈ ਸ਼ਕ ਨਹੀ । ਮਾਤ ਭਾਸ਼ਾ, ਮਾਂ ਅਤੇ ਗਉ ਮਾਤਾ ਦਾ ਸਤਿਕਾਰ ਇਹ ਸਭ ਇਸ ਵਕਤ ਕੱਲਜੁਗ ਦੇ ਦਬਾਉ ਥਲੇ ਆ ਰਹੇ ਹਨ, ਇਨਾਂ ਦੀ ਰਖਿਆ ਇਕ ਸਤਿਗੁਰ ਹੀ ਕਰ ਸਕਦਾ ਹੈ ਹੋਰ ਕੋਈ ਨਹੀ, ਕਿਉਕੇ ਹਰ ਇਕ ਦੇ ਦਿਲ ਵਿਚ ਉਹ ਵਸਦਾ ਹੈ ਅਤੇ ਉਸ ਕੋਲ ਬੜੇ ਢੰਗ ਹੁੰਦੇ ਹਨ । ਹਰ ਕੋਈ ਕੱਲਜੁਗ ਨਾਲ ਟਕਰ ਨਹੀ ਲੈ ਸਕਦਾ । ਜੇਕਰ ਅਛੇ ਕਰਮ ਹੋਣ ਸਤਿਗੁਰ ਦਾ ਮਾਰਗ ਤਾਹੀ ਮਿਲਦਾ ਹੈ । “ ਜੇ ਹੋਵੈ ਪੂਰਬਿ ਲਿਖਿਆ ” ।

ਤਾਂ ਹੀ ਸਤਿਗੁਰ ਮਿਲਣ ਦੀ ਵਿਧੀ ਬਣਦੀ ਹੈ । ਅਗਰ ਬਣ ਵੀ ਜਾਵੇ ਤਾਂ ਮੰਨ ਨਹੀ ਟਿਕਦਾ । ਇਹ ਵੀ ਕਰਮਾ ਨਾਲ ਹੀ ਹੂੰਦਾ ਹੈ । ਜਿਵੇ ਇਕ ਸੰਤਾਂ ਬਚਨ ਸੁਣਾਇਆ ਕਿ ਇਕ ਸੰਤਾਂ ਕੋਲ ਦੋ ਸਰੀਰ ਆਏ ਅਤੇ ਆ ਕੇ ਅਰਜ ਕੀਤੀ ਸਾਨੂੰ ਕਿਰਪਾ ਕਰਕੇ ਭਜਨ ਦਿਉ, ਸੰਤਾਂ ਕੰਨ ਵਿਚ ਭਜਨ ਦੇ ਦਿਤਾ ।ਉਹ ਦੋਵੇ ਘਰ ਚਲੇ

ਗਏ ਘਰ ਜਾ ਕੇ ਦੋਵੇ, ਦਸੀ ਮਰਯਾਦਾ ਅਨੁਸਾਰ ਭਜਨ ਕਰਨ ਲਗੇ ।ਇਕ ਆਖਣ ਲਗਾ ਮੈਨੂੰ ਬਹੁਤ ਆਨੰਦ ਆਉਂਦਾ ਹੈ । ਪਰ ਦੁਸਰੇ ਦਾ ਮੰਨ ਨਹੀ ਸੀ ਟਿਕਦਾ ਏਧਰ ਉਧਰ ਜਾਂਦਾ ਰਹਿੰਦਾ ਸੀ । ਇਕ ਦਿਨ ਦੋਵੇ ਗਲਾਂ ਕਰਨ ਲਗੇ, ਇਕ ਆਖਣ ਲਗਾ ਮੈਨੂੰ ਜਾਪਦਾ ਸੰਤਾਂ ਸਾਨੂੰ ਨਾਮ ਇਕੋ ਜਿਹਾ ਨਹੀ ਦਿਤਾ ਇਸ ਕਰਕੇ ਮੇਰਾ ਮੰਨ ਨਹੀ ਟਿਕਦਾ । ਚੱਲ ਉਹਨਾਂ ਸੰਤਾਂ ਕੋਲ ਫਿਰ ਚਲੀਏ ਤੇ ਆਖੀਏ ਉਨਾਂ ਨੂੰ ਇੰਝ ਨਹੀ ਸ਼ੀ ਕਰਨਾ ਚਾਹੀਦਾ । ਉਹ ਦੋਵੇ ਗੁਸੇ ਵਿਚ ਸੰਤਾਂ ਕੋਲ ਗਏ ਮੱਥਾ ਟੇਕ ਕੇ ਆਖਣ ਲਗੇ ਸੰਤ ਜੀ ਤੁਹਾਨੂੰ ਇੰਝ ਨਹੀ ਸੀ ਕਰਨਾ ਚਾਹੀਦਾ ., ਤੁਸੀ ਸਾਨੂੰ ਨਾਮ ਵਖਰੇ ਵਖਰੇ ਦੇ ਦਿਤੇ ਹਨ । ਜਿਹਦਾ ਮਨ ਨਹੀ ਸੀ ਟਿਕਦਾ ਉਹ ਆਖਣ ਲਗਾ. ਮੇਰਾ ਸਾਥੀ ਬਹੁਤ ਆਨੰਦ ਮਾਣਦਾ ਹੈ ਪਰ ਮੈ ਬੜੀ ਮਿਹਨਤ ਕਰਦਾ ਹਾਂ ਪਰ ਮੇਰਾ ਮੰਨ ਨਹੀ ਟਿਕੱਦਾ ਤੁਸੀ ਜਰੂਰ ਸਾਨੂੰ ਵਖਰਾ ਵਖਰਾ ਭਜਨ ਦੇ ਛਡਿਆ, ਇਹ ਤੁਸਾਂ ਚੰਗਾ ਨਹੀ ਕੀਤਾ । ਸੰਤਾਂ ਨੇ ਦੋਨਾਂ ਦੀਆਂ ਗਲਾਂ ਬਾਤਾਂ ਸੁਣ ਕੇ ਆਖਿਆ ਇਹ ਗਲ ਨਹੀ, ਭਜਨ ਤਾਂ ਇਕੋ ਹੀ ਹੈ ਪਰ ਤੁਹਾਡੇ ਪਿਛਲੇ ਕਰਮ ਵਖਰੇ ਵਖਰੇ ਹਨ ਉਹਨਾਂ ਦੇ ਕਾਰਣ ਬਿਰਤੀ ਟਿਕਣ ਵਿਚ ਫਰਕ ਪੈਂਦਾ ਹੈ । ਜਿਸ ਦਾ ਮਨ ਟਿਕਦਾ ਸੀ, ਉਸ ਨੂੰ ਆਖਿਆ ਤੂੰ ਪਿਛਲੇ ਜਨਮ ਵਿਚ ਭੀ ਸਾਧਾਂ ਦੀ ਸੰਗਤ ਕੀਤੀ ਹੋਈ ਹੈ । ਇਸ ਲਈ ਤੇਰੀ ਵਿਰਤੀ ਛੇਤੀ ਟਿਕਦੀ ਗਈ ਹੈ ਅਤੇ ਤੇਰਾ ਮੰਨ ਆਪਣੀ ਸਹੀ ਜਗਾ ਤੇ ਟਿਕ ਜਾਂਦਾ ਹੈ, ਜਿਸ ਦੀਂ ਵਿਰਤੀ ਨਹੀ ਸੀ ਲਗਦੀ ਉਸ ਨੂੰ ਆਖਣ ਲਗੇ, ਤੂੰ ਭਾਈ ! ਪਹਿਲੀ ਵਾਰੀ ਇਸ ਰਾਹ ਤੇ ਆਇਆ ਹੈਂ । ਜਿਹੜਾ ਕਮਰਾ ਪਾਹਿਲਾ ਸਾਫ ਹੋਵੇ, ਉਸ ਨੂੰ ਜੇ ਥੋੜੀ ਦੇਰ ਬੰਦ ਵੀ ਕਰ ਦੇਈਏ ਤਾਂ ਜਦ ਖੋਹਲੋ ਤਾਂ ਥੋੜ੍ਹਾ ਸਾਫ ਕਰਕੇ ਉਸ ਥਾਂ ਤੇ ਬੈਠ ਜਾਈਦਾ ਹੈ ਪਰ ਜੇਹੜੀ ਥਾਂ ਬਹੁਤ ਦੇਰ ਤੋ ਬੰਦ ਹੀ ਰਹੀ ਹੋਵੇ ਉਸ ਨੂੰ ਸਾਫ ਕਰਨ ਲਈ ਸਮਾਂ ਲਗਦਾ ਹੈ । ਕਈ ਵਾਰ ਸਾਫ ਕਰਕੇ ਵੀ ਅੰਦਰੋ ਬਦਬੂ ਨਹੀ ਜਾਂਦੀ । ਉਸ ਨੂੰ ਸਾਫ ਕਰਨ ਨੂੰ ਮਿਹਨਤ ਕਰਨੀ ਪੈਂਦੀ ਹੈ ਸੌ ਭਾਈ, ਤੈਨੂੰ ਮਿਹਨਤ ਕਰਨੀ ਪੈਂਣੀ ਹੀ ਹੈ ਜਿਸ ਕੋਲ ਪਹਿਲਾ ਹੀ ਗੁਜਾਰੇ ਜੋਗਾ ਧੰਨ ਹੋਏ ਉਹ ਕਮਾਈ ਕਰਕੇ ਛੇਤੀ ਜੋੜਨੇ ਸ਼ੁਰੂ ਕਰ ਲੈਂਦਾ ਹੈ ਪਰ ਜਿਸ ਦੀ ਜੇਬ ਪਹਿਲਾ ਹੀ ਖਾਲੀ ਹੋਵੇ ਉਸ ਨੂੰ ਸਮਾਂ ਲਗਦਾ ਹੈ ਏੱਸੇ ਤਰ੍ਹਾਂ ਜਿਨਾਂ ਕੋਲ ਪਹਿਲੀ ਤੱਪਸਿਆ ਹੁੰਦੀ ਹੈ ਉਹ ਏਸ ਧੰਨ ਨੂੰ ਵੀ ਛੇਤੀ ਹੀ ਜੋੜ ਲੈਂਦੇ ਹਨ ਅਤੇ ਇਸ ਦੀ ਅਮੀਰੀ ਦਾ ਆਪ ਸੁਖ ਮਾਣਦੇ ਤੇ ਦੁਸਰਿਆਂ ਦਾ ਭੀ ਸਹਾਰਾ ਬਣ ਜਾਦੇ ਹਨ । ਜਿਸ ਤਰ੍ਹਾਂ ਗੁਰਬਾਣੀ ਵਿਚ ਲਿਖਿਆ ਹੈ ।

"ਭਾਂਡਾ ਧੋਇ, ਬੈਸਿ ਧੂਪੁ ਦੇਵਹੁ, ਤਉ ਦੂਧੈ ਕਉ ਜਾਵਉ "।

ਗੰਦੇ ਭਾਂਡੇ ਵਿਚ ਜਿਵੇ ਦੁੱਧ ਨਹੀ ਸਮਾਂਦਾ ਇਸੇ ਤਰਾਂ ਨਾਮ ਦਾ ਅਸਰ ਵੀ ਉਦੋ ਹੀ ਹੋਵੇ ਗਾ ਜਦ ਅੰਦਰ ਸਾਫ ਹੋ ਜਾਵੇ ਗਾ ਤਾਂ ਹੀ ਨਾਮ ਦੀ ਚੱਮਕ ਪੈਦਾ ਹੂੰਦੀ ਹੈ । ਇਹ ਸੁਣ ਕੇ ਦੋਵੇ ਮੱਥਾ ਟੇਕ ਕੇ ਆਖਣ ਲੱਗੇ, "ਅਸੀ ਤਾ ਮੁਰੱਖ ਅੰਜਾਨ ਸੀ ਸਾਨੂੰ ਬਖਸ਼ ਦੇਣਾ ਭੁਲ ਹੋ ਗਈ । ਆਪ ਜੀ ਨੂੰ ਬਹੁਤ ਗਲਤ ਸ਼ਬਦ ਆਖ ਬੈਠੇ ਹਾਂ ਹੁਣ ਗਿਆਨ ਆਇਆ ਹੈ "। ਸੋ ਉਹ ਸੰਤਾਂ ਦੇ ਚੇਲੇ ਇਸ ਤਰਾਂ ਗਿਆਨ ਪ੍ਰਾਪਤ ਕਰਕੇ ਆਪਣੇ ਘਰ ਚਲੇ ਗਏ । ਸਾਧਾਂ ਦੀ ਸੰਗਤ ਤੇ ਸਤਿਗੁਰ ਦਾ ਮਿਲਾਪ ਵੀ ਪੂਰਬਲੇ ਕਰਮਾ ਨਾਲ ਹੀ ਮਿਲਦਾ ਹੈ । ਜੇ ਹੋਵੇ ਪੂਰਬ ਲਿਖਿਆ ਤਾਹੀ ਸਤਿਗੁਰ ਮਿਲਦਾ ਹੈ ਜਿਸ ਨਾਲ ਜੀਵਨ ਹੀ ਪਲਟ ਜਾਂਦਾ ਹੈ ਬਾਕੀ ਸੰਸਾਰੀ ਗਲਾਂ ਪਿਛੇ ਰਹਿ ਜਾਂਦੀਆਂ ਹਨ ਉਹ ਇਕ ਨਵੀ ਬਹਾਰ ਦਾ ਰੰਗ ਮਾਨਣ ਲਗ ਪੈਂਦਾ ਹੈ । " ਵਿਣੁ ਕਰਮਾ ਕਿਛੁ ਪਾਈਐ ਨਾਹੀ," ਕਈ ਕੋਲ ਹੀ ਬੈਠੇ ਰੈਹਿ ਜਾਂਦੇ ਹਨ । ਜਿਵੇ ਕਿ :- ਦਿੱਤੀ ਬਾਂਗ ਵੀ ਨਹੀ ਜਾਗਦੇ ਭਾਗ ਜੇਹਨਾਂ ਦੇ ਮੰਦੇ । ਪਰ ਉਹ ਵੱਡੇ ਕਰਮਾ ਵਾਲੇ ਸਨ ਜੋ ਸ੍ਰੀ ਸਤਿਗੁਰੂ ਪ੍ਰਤਾਪ ਸ਼ਿੰਘ ਜੀ ਦੇ ਚਰਨਾ ਵਿਚ ਰਹੇ । ਉਹ ਬਹੁਤ ਹੀ ਸ਼ਰਧਾਲੂ ਤੇ ਭਗਤੀ ਵਾਲ਼ੇ ਸੰਤ ਸਨ ਜਿਹਨਾਂ ਨੇ ਭਗਤੀ ਦੇ ਨਾਲ ਆਪਣਾ ਤਨ ਤੇ ਮਨ ਵੀ ਸਤਿਗੁਰਾਂ ਨੂੰ ਅਰਪਣ ਕੀਤਾ ਹੋਇਆ ਸੀ ।

ਏਹੋ ਜਹੇ ਪਵਿਤਰ ਸਾਧਾਂ ਦੀਆਂ ਕਥਾ ਵੀ ਬੜੀਆਂ ਆਮੋਲਕ ਹੁੰਦੀਆ ਹਨ ਪਰ ਜਿਸ ਉਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮੇਹਰ ਭਰੀ ਨਜਰ ਬਚਪਨ ਤੋ ਹੀ ਹੋ ਜਾਵੇ ਉਸ ਦੀ ਕਿਵੇ ਸਿਫਤ ਕਰੀਏ । ਉਹ ਕਿਨੇ ਕਰਮਾ ਵਾਲਾ ਤੇ ਤਪਸਿਆ ਵਾਲਾ ਹੈਵੇ ਗਾ ਜਿਸ ਨੇ ਸ੍ਰੀ ਸਤਿਗੁਰੁ ਪ੍ਰਤਾਪ ਸਿੰਘ ਜੀ ਦੀਆ ਖੁਸ਼ੀਆ ਦਾ ਰੰਗ ਮਾਣਿਆ ਅਤੇ ਹੁਣ ਸ੍ਰੀ ਸਤਿਗੁਰੁ ਜਗਜੀਤ ਸਿੰਘ ਜੀ ਦੇ ਸਮੇ ਦਾ ਆਨੰਦ ਪ੍ਰਾਪਤ ਕਰ ਰਿਹਾ ਹੈ । ਉਸ ਨੇ ਇਸ ਅਨੰਦ ਨੂੰ ਆਪ ਹੀ ਨਹੀ ਮਾਣਿਆ ਸਗੋਂ ਸਾਧ ਸੰਗਤ ਵਿਚ ਵੀ ਆਪਣੀ ਰਸੀਲੀ ਆਵਾਜ ਨਾਲ ਇਹ ਪਿਆਰ ਸੰਗਤਾਂ ਵਿਚ ਵੀ ਵੰਡਿਆ ਹੈ ।ਸ੍ਰੀ ਸਤਿਗੁਰਾਂ ਦੀ ਬੱਖਸ਼ਿਸ਼ ਦਾ ਸਦਕਾ ਉਸ ਦੀ ਜੁਬਾਨ ਵਿਚ ਏਨਾਂ ਰਸ ਭਰਿਆ ਹੈ ਜਿਸ ਵਿਚ ਛੋਟੇ ਬੜੇ ਸਭ ਬਝ ਜਾਂਦੇ ਜਿਸ ਤਰਾਂ ਗਰਮੀ ਵਿਚ ਕੋਈ ਠੰਡਾ ਮਿਸ਼ਰੀ ਦਾ ਸ਼ਰਬੱਤ ਦੇਵੇ ਤਾਂ ਮੱਨ ਸ਼ਾਂਤ ਹੋ ਜਾਂਦਾ ਹੈ ਐਸੇ ਸਤਿਗੁਰਾਂ ਤੋ ਇਹ

ਖੁਸ਼ੀਆ ਲੈਣ ਵਾਲਾ ਕੌਣ ਹੋ ਸਕਦਾ ਹੈ ? ਉਸ ਦੀ ਵਾਰਤਾ ਸ਼ੁਰੂ ਕਰੀਏ ਤੇ ਅਨੰਦ ਮਾਣੀਏ । ਜੋ ਸਤਿਗੁਰਾ ਦੇ ਕੌਤਕਾਂ ਦਾ ਭੰਡਾਰ ਖੌਲ ਦੇਵੇ ।

ਉਹ ਐਸੀ ਸੁਰਤ ਕੇਹੜੀ ; ਜਿਸ ਮੋਹਿਆ ਮਾਹੀ ।
ਉਹ ਐਸੀ ਕੇਹੜੀ ਪ੍ਰੀਤ ਸੀ, ਜੋ ਉਸ ਨੇ ਲਾਈ ।
ਉਹ ਜੇਹੜੀ ਸਤਿਗੁਰੁ ਜੀ ਦੇ, ਸੀ ਮੱਨ ਨੂੰ ਭਾਈ ।
ਮਿੱਲੀ ਛੋਹ ਜਾ ਗੁਰਾ ਦੀ, ਜਿਸ ਜਿੰਦ ਪਲਟਾਈ ।
ਉਹਨਾਂ ਬੈਹ ਕੇ ਪ੍ਰੇਮ ਨਾਲ, ਸੀ ਏਹ ਕਥਾ ਸੁਣਾਈ ।
ਸੁਣਦਿਆ ਹੀ ਸੀ ਜੋ ਇਹ, ਮੇਰੇ ਮਨ ਨੂੰ ਭਾਈ ।
ਸਤਿਗੁਰ ਤੋ ਲੈ ਆਗਿਆ, ਕਲਮ ਬੰਦ ਕਰਾਈ ।
ਫੁਲਵਾੜੀ ਇਹ ਗੁਰਾਂ ਦੀ, ਗੁਰ ਕਿਵੇ ਸਜਾਈ ।।

ਉਹ ਹੈਨ ਹਰ ਇਕ ਨਾਮਧਾਰੀ ਅਤੇ ਦੁਸਰੀ ਸੰਗੱਤ ਦੇ ਮੰਨਾ ਵਿਚ ਘਰ ਕਰਨ ਵਾਲੇ ਵਿਦਵਾਨ ਸੌਝੀਵਾਨ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਸ਼ੀਰਵਾਦਾ ਨਾਲ ਭਰਪੂਰ ਪੰਡੱਤ ਗੋਪਾਲ ਸਿੰਘ ਜੀ, ਜਿਹਨਾਂ ਨੂੰ ਸ੍ਰੀ ਸਤਿਗੁਰੂ ਜੀ ਨੇ ਆਪਣੀਆ ਲੰਮੀਆ ਭੁਜਾਂ ਨਾਲ ਆਪਣੇ ਵਲ ਖਿਚਿਆ ਅਤੇ ਇਕ ਸਧਾਰਨ ਜੀਵਨ ਵਿਚ, ਭਗਤੀ ਭਾਉ ਦਾ ਰੰਗ ਭਰਕੇ ਪਵਿਤਰ ਉਚਾ ਤੇ ਸੁਚਾ ਜੀਵਨ ਬਖਸ਼ਿਆੱ ।।

# ਪੰਡਿਤੁ ਗੋਪਾਲ ਸਿੰਘ ਜੀ

ਪੰਡਤ ਗੋਪਾਲ ਸਿੰਘ ਜੀ, ਇਕ ਬ੍ਰਾਮਣ ਘਰਾਣੇ ਵਿਚੋ ਹਨ ਉਹਨਾਂ ਦੀ ਪਦਾਇਸ਼ ਇਕ ਬ੍ਰਾਮਣ ਪ੍ਰਵਾਰ ਜੋ ਪਿੰਡ ਬਸਰਾ ਸ਼ਾਮੇਵਾਲਾ ਜਿਲਾ ਸਿਆਲਕੋਟ ਵਿਚ ਜੱਨਵਰੀ ੧੯੧੮ ਇ, ਨੂੰ ਮਾਤਾ ਜੀ ਮਾਲਣ ਅਤੇ ਪਿਤਾ ਜੀ ਪੰਡਤ ਨਥੂ ਰਾਮ ਜੀ ਦੇ ਘਰ ਪੈਦਾ ਹੋਏ।

ਪੰਡਤ ਨਥੂ ਰਾਮ ਜੀ ਦੇ ਤਿੰਨ ਲੜਕੇ ਅਤੇ ਦੋ ਲੜਕੀਆ ਸਨ ਪੰਡੱਤ ਗੋਪਾਲ ਜੀ ਸਭ ਤੋ ਛੋਟੇ ਸਨ । ਜਿਵੇ ਆਮ ਤੋਰ ਤੈ ਪ੍ਰਵਾਰ ਵਿਚ ਛੋਟੇ ਬਚੇ ਨੂੰ ਸਭ ਤੋ ਜਾਦਾ ਪਿਆਰ ਮਾਂ ਬਾਪ ਭੈਣ ਭਰਾਵਾ ਸਾਰਿਆ ਵਲੋ ਮਿਲਦਾ ਹੈ ਇਸ ਲਈ ਉਹ ਬਹੁਤ ਹੋਸ਼ਿਆਰ ਤੇ ਆਪਣੀ ਕੀਤੀ ਗਲ ਨੂੰ ਮਨਾਣ ਵਾਲਾ ਹੁੰਦਾ ਹੈ । ਏਸੇ ਤਰਾਂ ਪੰਡੱਤ ਗੋਪਾਲ ਜੀ ਵੀ ਆਪਣੇ ਪ੍ਰਵਾਰ ਵਿਚ ਬੜੇ ਹੋਸ਼ਿਆਰ ਸਨ ਜੋ ਕੁਝ ਆਖ ਦਿੰਦੇ ਉਹ ਕਰਕੇ ਹੀ ਹਟਦੇ ਸਨ । ਏਹਨਾਂ ਦਾ ਹਰ ਕਦਮ ਵਿਚ ਅਗੋਂ ਰਹਿਣਾ ਕਰਤਬ ਹੁੰਦਾ ਸੀ ਇਸੇ ਲਈ ਹਰ ਵਕਤ ਬੜੇ ਖੁਸ਼ ਦਿਲ ਤੇ ਸਭ ਨਾਲ ਪਿਆਰ ਮੇਲ ਜੋੜ ਰਖਣ ਦਾ ਇਹਨਾਂ ਦਾ ਸੁਭਾਉ ਬਣਿਆ ਹੋਇਆ ਹੈ, ਏਹਨਾਂ ਦੇ ਗੁਆਡ ਉਹਥੇ ਇਕ ਨਾਮਧਾਰੀ ਪਰਿਵਾਰ ਰਹਿੰਦਾ ਸੀ । ਜ੍ਹਿਨਾਂ ਦਾ ਨਾਮ ਸੰਤ ਕਾਨ ਸਿੰਘ ਜੀ ਸੀ, ਨਾਮਧਾਰੀ ਹੋਣ ਕਰਕੇ ਉਹਨਾਂ ਦੇ ਘਰ ਆਮ ਤੋਰ ਤੇ ਨਾਮਧਾਰੀ ਕੀਰਤਨੀਏ ਜਥੇ ਆਉਦੇ ਰਹਿੰਦੇ ਸਨ ਦਿਵਾਨ ਲਗਦੇ ਹੁੰਦੇ ਸੀ ਅਤੇ ਏਹ ਕੀਰਤਨ ਢੋਲਕੀਆਂ ਛੈਣਿਆਂ ਨਾਲ ਹੁੰਦਾ ਸੀ । ਜਿਸ ਦੀ ਗੂੰਜ ਦੂਰ ਦੂਰ ਤਕ ਸੁਣਾਈ ਦੇਂਦੀ ਅਤੇ ਜਿਸ ਦੇ ਵੀ ਕੰਨਾ ਵਿਚ ਇਹ ਰਸ ਭਰੀ ਆਵਾਜ ਪੈਂਦੀ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਜਾਂਦਾ । ਜਿਵੇ ਕ੍ਰਿਸ਼ਨ ਦੀ ਮੁਰਲੀ ਨੂੰ ਸੁਣ ਦਿਆ ਹੀ ਸਭ ਮੋਹਿਤ ਹੋ ਜਾਦੇ ਸਨ । ਏਸੇ ਤਰ੍ਹਾਂ ਇਹ ਗੁਰਬਾਣੀ ਤੇ ਢੋਲਕੀਆਂ ਛੈਣਿਆਂ ਦੀ ਗੂੰਜ ਸਭ ਨੂੰ ਆਪਣੇ ਰੰਗ ਵਿਚ ਰੰਗ ਲੈਦੀ ਅਤੇ ਮਜਬੂਰ ਹੋ ਕੇ ਹਰ ਇਕ ਬੰਦਾ ਕੋਲ ਆ ਬੈਠਦਾ ਸੀ ।

ਪੰਡੱਤ ਜੀ ਵੀ ਭਾਵੇ ਉਸ ਸਮੇ ਉਮਰ ਵਿਚ ਛੋਟੇ ਸਨ ਅਤੇ ਪਾਲਣ ਪੋਸ਼ਣ ਵੀ ਇਕ ਬ੍ਰਾਹਮਣ ਪਰਿਵਾਰ ਵਿਚ ਹੁੰਦਾ ਸੀ ਪਰ ਉਸ ਗੁਰਬਾਣੀ ਦੇ ਰਸ ਨੇ ਏਹਨਾਂ ਨੂੰ ਵੀ ਆਪਣੇ ਰੰਗ ਵਿਚ ਰੰਗ ਲਿਆ ਜਿਵੇ,"ਉਇ ਭੀ ਚੰਦਨੁ ਹੋਇ ਰਹੇ, ਬਸੇ ਜੁ

ਚੰਦਨ ਪਾਸਿ "। ਆਖਦੇ ਨੇ ਕੇ ਜਿਥੇ ਚੰਦਨ ਹੁੰਦਾ ਹੈ ਉਥੇ ਉਸ ਦੇ ਆਸ ਪਾਸ ਦੇ ਸਾਰੇ ਬੂਟਿਆਂ ਵਿਚੋ ਖੁਸ਼ਬੂ ਆਉਣ ਲਗ ਪੈਂਦੀ ਹੈ ਚਾਹੇ ਉਹ ਕਿਸੇ ਤਰਾਂ ਦੇ ਹੋਣ ਉਹਨਾਂ ਤੇ ਅਸਰ ਹੋ ਹੀ ਜਾਂਦਾ ਹੈ । ਉਸ ਵਕਤ ਗਿਆਨੀ ਨਿਹਾਲ ਸਿੰਘ ਜੀ ਇਹ ਸਭਾ ਲਾਉਦੇ ਹੁੰਦੇ ਸਨ ਇਹ ਪ੍ਰੋਗਰਾਮ ਹਰ ਹਫਤੇ ਸਨਿਚਰ ਵਾਰ ਨੂੰ ਹੋਇਆ ਕਰਦਾ ਸੀ ਉਸ ਵਿਚ ਪੰਡੱਤ ਜੀ ਵੀ ਸ਼ਾਮਲ ਹੋਣ ਤੋ ਨਾ ਰਹਿ ਸਕਦੇ ਕਿਉਕੇ ਉਹ ਪ੍ਰੇਮ ਤੇ ਰਸੀਲੀ ਆਵਾਜ ਹੀ ਇਹੋ ਜਹੀ ਸੀ ਜੌ ਮੰਨ ਮੋਹ ਲੈਂਦੀ ਇਸ ਵਿਚ ਉਮਰ ਤੇ ਜਾਤ ਪਾਤ ਦਾ ਕੋਈ ਸਵਾਲ ਨਹੀ ਪੈਦਾ ਹੁੰਦਾ ਹੈ ਜੋ ਪ੍ਰੇਮ ਰੰਗੇ ਵਿਚ ਰੰਗ ਹੋ ਜਾਦੇ ਹਨ ਉਹ ਸੰਸਾਰੀ ਜੰਜੀਰਾਂ ਨੂੰ ਤੋੜ ਦਿੰਦੇ ਹਨ । ਪੰਡਤ ਜੀ ਆਪ ਹੀ ਕ੍ਰਿਪਾ ਕਰ ਕੇ ਦਸਦੇ ਹਨ :–ਕਿ

ਸੰਤ ਇਹੋ ਜਹੀਆ ਪ੍ਰੇਮ ਰਸ ਵਿਚ ਭਰੀਆ ਧਾਰਨਾਂ ਪੜ੍ਹਦੇ ਸਨ ਕਿ ਪੱਥਰਾ ਨੂੰ ਵੀ ਮੋਮ ਕਰ ਦੇਦੀਆ ਸਨ ਇਨਸਾਨ ਤਾਂ ਫਿਰ ਵੀ ਉਨਾਂ ਤੋ ਨਰਮ ਹੁੰਦਾ ਹੈ ਸੋ ਪੰਡਤ ਜੀ ਭੀ ਉਹ ਧਾਰਨਾ ਰੋਜ ਸੁਣਦੇ ਅੱਤੇ ਹਿਰਦੇ ਵਿਚ ਵਸ ਜਾਦੀਆਂ । ਪੰਡਤ ਗੋਪਾਲ ਸਿੰਘ ਜੀ ਅਜੇ ਸਿਖ ਨਹੀ ਸਨ ਸਜੇ ਆਪ ਢੋਲਕੀ ਨਾਲ ਵਜਾਉਦੇ ਤੇ ਨਾਲ ਗਾਇਣ ਕਰਨਾ ਵੀ ਛੇਤੀ ਸੁਰੂ ਕਰ ਲਿਆ । ਇਸ ਨਾਲ ਇਕ ਹੋਰ ਅਨੋਖਾ ਰੰਗ ਬਣ ਗਿਆ ਸੀ ਸਾਰੀ ਸੰਤ ਮੰਡਲੀ ਪੰਡਤ ਗੋਪਾਲ ਜੀ ਨਾਲ ਬਹੁਤ ਪਿਆਰ ਕਰਦੇ ਸਨ ਕੀਉਕੇ ਉਸ ਵਕਤ ਸੰਤਾ ਨਾਲ ਢੌਲਕ ਵਜਾਣ ਵਾਲਾ ਕੋਈ ਹੋਰ ਨਹੀ ਸੀ ਹੁੰਦਾ ਇਸ ਲਈ ਸੰਤ ਨਿਹਾਲ ਸਿੰਘ ਜੀ ਤੇ ਸਾਰੇ ਸਾਧ ਹਰ ਵਕਤ ਕੀਰਤਨ ਕਰਨ ਸਮੇ ਹਰ ਥਾਂ ਇਹਨਾਂ ਨੂੰ ਨਾਲ ਹੀ ਰਖਦੇ ਸਨ । ਪੰਡੱਤ ਗੋਪਾਲ ਸਿੰਘ ਜੀ ਦਸਿਆ ਕਿ ਉਸ ਸਮੇਂ ਉਹ ਆਪਣੀ ਮੁਢਲੀ ਵਿਦਿਆਂ ਆਪਣੇ ਪਿੰਡ ਦੇ ਸਕੂਲ ਵਿਚ ਹੀ ਲੈਂਦੇ ਸਨ ਏਥੇ ਉਹਨਾਂ ਅਠਮੀ ਤਕ ਹੀ ਵਿਦਿਆ ਪ੍ਰਾਪਤ ਕੀਤੀ ।

ਉਹਨਾਂ ਦਸਿਆ ਕਿ ਇਕ ਦਿਨ ਸਕੂਲ ਵਿਚ ਸ਼ਬਦ ਧਾਰਨਾ ਨਾਲ ਪੜ੍ਹਨ ਦਾ ਮੁਕਾਬਲਾ ਹੋਇਆ ਜਿਸ ਵਿਚ ਪੰਡਤ ਗੋਪਾਲ ਜੀ ਨੇ ਵੀ ਹਿਸਾ ਲਿਆ । ਵੇਖਣ ਵਾਲਿਆ ਲਈ ਤਾਂ ਏਹ ਇਕ ਪੰਡਤਾਂ ਦੇ ਲੜਕੇ ਸਨ ਅਤੇ ਉਹ ਖਾਲਸਾ ਸਕੂਲ ਸੀ । ਸਾਰੇ ਇਹ ਵੇਖਣਾ ਚੰਹੁਦੇ ਸੀ ਕਿ ਵੇਖੀਏ ਇਹ ਕੀ ਕਰਦਾ ਹੈ ? ਪਰ ਇਹਨਾਂ ਕੋਲ ਤੇ ਖਜਾਨਾ ਭਰਿਆ ਸੀ ਇਹਨਾਂ ਨੇ ਸਭ ਦਾ ਡਟ ਕੇ ਮੁਕਾਬਲਾ ਕੀਤਾ ਤੇ ਜਿਤ ਪ੍ਰਾਪਤ ਕੀਤੀ । ਇਹ ਵੇਖ ਕੇ ਸਾਰੇ ਹੈਰਾਨ ਸੀ ਕਿ ਇਹ ਸਭ ਕੁਝ ਇਹਨਾਂ ਕਿਥੋਂ ਪ੍ਰਾਪਤ ਕੀਤਾ ਹੈ ਅਤੇ ਕਿਵੇ ਇਤਨੀਆ ਰਸ਼ੀਲੀਆਂ ਧਾਰਨਾਂ ਨੂੰ ਯਾਦ ਕੀਤਾ ਹੈ ?

ਏਹਥੋਂ ਪਤਾ ਲਗਦਾ ਹੈ ਕਿ ਸਾਥਾਂ ਦੀ ਸੰਗਤ ਹਮੇਸ਼ਾ ਹੀ ਇਸ ਸੰਸਾਰ ਵਿਚ ਸਿਰ ਉਚਾ ਰਖਵਾਉਂਦੀ ਹੈ ਕਿਉਕੇ ਇਸ ਤਰਾਂ ਦੀਆ ਸਾਖੀਆਂ ਅਸੀ ਕਈ ਵਾਰ ਸੁਣਦੇ ਹਾਂ ਇਹ ਤਾਂ ਪੰਡੱਤ ਜੀ ਦੀ ਆਪਣੀ ਬੀਤੀ ਉਹਨਾਂ ਆਪ ਦਸੀ ਹੈ ।ਪੰਡਤ ਜੀ ਦਸਿਆ ਕਿ ਇਸ ਦੇ ਨਾਲ ਨਾਲ ਮੈਨੂੰ ਬਾਣੀ ਦੇ ਸ਼ਾਬਦ ਪੜ੍ਹਨ ਦਾ ਵੀ ਚਾਹ ਪ੍ਰਗਟ ਹੋਇਆ ਮੈ ਬਾਣੀ ਕੰਠ ਕਰਨ ਦਾ ਅਭਿਆਸ ਕਰਨਾ ਸ਼ੁਰੂ ਕਰ ਦਿੱਤਾ । ਮੇਰਾ ਖਿਆਲ ਹੈ ਇਹ ਸਭ ਕੁਝ ਉਹ ਆਪ ਨਹੀ ਸੀ ਕਰਦੇ ਉਹਨਾਂ ਦੇ ਪਿਛਲੇ ਕਰਮਾ ਦਾ ਹੀ ਫਲ ਉਹਨਾਂ ਨੂੰ ਇਧਰ ਖਿਚ ਕੇ ਲਿਆਂਦਾ ਸੀ ਨਹੀ ਤਾਂ ਇਸ ਉਮਰ ਵਿਚ ਜੇਕਰ ਘਰ ਦੇ ਨਾ ਆਖਣ ਤਾਂ ਬੱਚੇ ਚੰਗੇ ਪਾਸੇ ਜਾਣਾ ਪਸੰਦ ਹੀ ਨਹੀ ਕਰਦੇ ਅਜ ਕਲ ਦੇ ਸਮੇ ਤਾਂ ਮੇਰੇ ਵੇਖਣ ਵਿਚ ਏਹੋ ਹੀ ਆਉਂਦਾ ਹੈ ।

ਪੰਡਤ ਜੀ ਦਸਿਆ ਕਿ ਮੈ ਅਜੇ ਛੋਟਾ ਹੀ ਸੀ ਮੈਨੂੰ ਪੂਰਾ ਯਾਦ ਨਹੀ, ਛੋਟਾ ਹੋਣ ਕਰਕੇ ਦੁਨਿਆਵੀ ਗਲਾਂ ਦੀ ਏ੍ਹਨੀ ਸਮਝ ਨਹੀ ਸੀ ਮੈਨੂੰ ਇਹ ਨਹੀ ਪੂਰਾ ਯਾਦ ਆਉਂਦਾ ਮੈ ਕਿੱਦਾ ਕਿਵੇ ਤੇ ਕਿਉ ਉਥੇ ਗਿਆ ਪਰ ਮੈਨੂੰ ਇਹ ਪੂਰਾ ਯਾਦ ਹੈ ਕਿ ਮੈ ਰਾਧਾਸੁਆਮੀਆ ਨੂੰ ਮਿਲਿਆ ਤੇ ਉਹਨਾਂ ਤੋ ਭਜੱਨ ਪੁਛਿਆ ਅਤੇ ਜਿਸ ਤਰਾਂ ਉਨਾਂ ਆਖਿਆ ਸੌਣ ਸਮੇਂ ਮੈ ਉਸੇ ਤਰਾਂ ਕਰਕੇ ਰਾਤ ਨੂੰ ਸੌਣਾ ਤੇ ਰਾਤ ਨੂੰ ਮੈਨੂੰ ਸ਼ੁਪਨੇ ਵਿਚ ਬਹੁਤ ਵਡਿਆ ਵਡੀਆ ਡਰਾਉਣੀਆਂ ਸ਼ਕਲਾਂ ਨੇ ਆਕੇ ਮੈਨੂੰ ਡਰਾਉਣਾ ਤਾਂ ਮੈ ਉਚੀ ਉਚੀ ਚੀਕਾਂ ਮਾਰਨੀਆ, ਮੈ ਡਰਕੇ ਉਠ ਜਾਣਾ ਤੇ ਉਚੀ ਉਚੀ ਚਾਰ ਅਖਰਾ ਭਜਨ ਕਰਨ ਲਗ ਪੈਣਾ ਤਾਂ ਉਹ ਡਰਾਉਣੀਆ ਸ਼ੱਕਲਾ ਨੇ ਚਲੇ ਜਾਣਾ ਮੈ ਸੋਚਣਾ ਜੋ ਭਜਨ ਮੈਂ ਕਰਦਾ ਹਾਂ ਉਹ ਸ਼ਬਦ ਤਾਂ ਸਿੱਖਾਂ ਦਾ ਹੈ, ਪਰ ਜਦ ਫੇਰ ਸੌਣਾ ਤਾਂ ਫਿਰ ਡਰ ਲਗਣਾ ਮੈਂ ਫਿਰ ਆਪੇ ਉਹੀ ਭਜਨ ਉਚੀ ਉਚੀਂ ਕਰਨ ਲਗ ਪੈਣਾ । ਪੰਡਤ ਜੀ ਉਮਰ ਕਰਕੇ ਅਜੇ ਛੋਟੇ ਸੀ ਤੇ ਘਰ ਦਿਆ ਵਲੋ ਏਧਰ ਦਾ ਕੋਈ ਗਿਆਨ ਨਹੀ ਸੀ ਅਤੇ ਇਹਨਾਂ ਨੂੰ ਭਜਨ ਦਾ ਅਜੇਂ ਕੋਈ ਪਤਾ ਨਹੀ ਸੀ ਅਤੇ ਨਾ ਹੀ ਨਾਮਧਾਰੀਆਂ ਬਾਰੇ ਪੂਰਾ ਗਿਆਨ ਸੀ । ਸਿਰਫ ਗੁਆਂਢ ਕਰਕੇ ਹੀ ਗੁਰਬਾਣੀ ਨਾਲ ਪਿਆਰ ਰਖਦੇ ਸਨ ।

ਮੇਰੇ ਖਿਆਲ ਨਾਲ ਬੱਚਪਨ ਹੀ ਜਿੰਦਗੀ ਦਾ ਇਕ ਸੁਨੈਹਿਰੀ ਮੌਕਾ ਹੁੰਦਾ ਹੈ । ਜਦ ਕਿ ਆਪਣੇ ਪਰਾਏ ਵਿਚ ਕੋਈ ਫਰਕ ਨਹੀ ਲਗਦਾ ਅਤੇ ਨਾਹੀ ਚੰਗੇ ਮਾੜੇ ਦਾ ਪਤਾ ਹੁੰਦਾ ਹੈ । ਉਸ ਸਮੇ ਤੇਰ ਮੇਰ ਕੁਝ ਨਹੀ ਹੁੰਦੀ । ਫਿਰ ਸਾਰੀ ਉਮਰ ਭਾਵੇ ਕਿਨਾ ਵੀ ਗਿਆਨ ਨੂੰ ਪ੍ਰਾਪਤ ਕਰੀਏ ਪਰ ਫਿਰ ਵੀ ਇਹ ਚੀਜਾ ਅਗੇ ਆ ਹੀ

ਜਾਦੀਆਂ ਹਨ । ਏਸੇ ਤੇ ਸਚੇ ਪਾਤਿਸਾਹ ਜੀ ਆਪਣੇ ਇਕ ਟੇਪ ਭਾਸ਼ਨ ਵਿਚ ਕਿਰਪਾ ਕਰਦੇ ਹਨ ਕਿ ਬਚੇ ਸਾਡੇ ਨਾਲੋ ਬਹੁਤ ਅਛੇ ਹਨ, ਉਹਨਾਂ ਨੂੰ ਜੋ ਵੀ ਸਮਝਾਉ ਗਰੈਹਿਣ ਕਰ ਲੈਂਦੇ ਹਨ । ਜਿਹਨਾਂ ਨੂੰ ਬੱਚਪਨ ਵਿਚ ਸੇਧ ਅਛੀ ਮਿਲ ਜਾਦੀ ਹੈ ਉਹ ਜਿੰਦਗੀ ਵਿਚ ਛੇਤੀ ਨਹੀ ਬਦਲਦੇ, ਉਹ ਕਚੇ ਭਾਂਡੇ ਦੀਆਂ ਲੀਕਾਂ ਵਾਂਗ ਮਿਟਦੀਆਂ ਹੀ ਨਹੀ । ਬਚਪਨ ਜਿੰਦਗੀ ਦੀ ਨੀਹ ਦੀ ਤਰਾਂ ਹੈ ਜਿਵੇ ਮਾਕਾਨ ਦੀ ਨੀਹ ਪਕੀ ਹੋਵੇ ਤਾਂ ਉਸ ਨੂੰ ਕੋਈ ਡਰ ਨਹੀ ਹੁੰਦਾ ਭਾਵੇ ਕਿੱਨੇ ਵੀ ਤੁਫਾਨ ਆਉਣ ਉਹ ਨਹੀ ਹਿਲਦਾ, ਏਸੇ ਤਰਾਂ ਜਿੰਦਗੀ ਵਿਚ ਵੀ ਕਈ ਤਰਾਂ ਦੇ ਤੁਫਾਨ ਆਦੇ ਹਨ । ਜਿਸ ਦੀ ਨੀਹ ਪਕੀ ਹੁੰਦੀ ਹੈ ਉਹ ਬੱਚ ਨਿਕਲਦਾ ਹੈ ਭਾਵ ਅਗਰ ਬਚਪਨ ਵਿਚ ਨਾਮ ਬਾਣੀ ਤੇ ਸਤਿਗੁਰਾਂ ਦਾ ਆਸਰਾ ਮਿਲ ਜਾਵੇ ਤਾਂ ਉਹ ਇਹਨਾਂ ਤੁਫਾਨਾਂ ਦਾ ਮੁਕਾਬਲਾ ਸੌਖਾ ਕਰ ਲੈਦਾ ਹੈ ਕਿਉਕੇ ਉਸ ਕੋਲ ਗੁਰੁ ਦੀ ਸਿਖਿਆ ਦਾ ਸਹਾਰਾ ਹੁੰਦਾ ਹੈ ਇਸ ਲਈ ਉਹ ਡੋਲਦਾ ਨਹੀ ਉਸ ਦੇ ਮਨ ਨੂੰ ਸ਼ਾਂਤੀ ਹੁੰਦੀ ਹੈ ਹਰ ਇਕ ਬੱਚੇ ਨੂੰ ਬਚਪਨ ਵਿਚ ਜੋ ਸਿਖਾ ਦਿਉ ਉਹ ਕਦੇ ਨਹੀ ਭੁੱਲਦਾ । ਕਈ ਤਾਂ ਸਿਖਿਆਂ ਏਹੋ ਜਹੀਆ ਹੁੰਦੀਆ ਹਨ ਕਿ ਬਚਾ ਵਡਾ ਹੋਕੇ ਆਪਣੇ ਆਪ ਨੂੰ ਬਦਲਣਾ ਵੀ ਚਾਹੇ ਉਸ ਲਈ ਬੜਾ ਮੁਸ਼ਕਿਲ ਹੁੰਦਾ ਹੈ ਉਹ ਨਾ ਵੀ ਏਹ ਗਲਤੀ ਕਰਨੀ ਚਾਹੇ ਤਾਂ ਵੀ ਹੋਂ ਜਾਂਦੀ ਹੈ ।

# ਪੰਡੱਤ ਜੀ ਦੇ ਬੱਚਪਨ ਦੀਆ ਕੁੱਝ ਹੋਰ ਘੱਟਨਾ

ਜਦ ਪੰਡਤ ਜੀ ਅਜੇ ਸਕੂਲ ਵਿਚ ਹੀ ਪੜ੍ਹਦੇ ਸਨ । ਇਕ ਦਿਨ ਮਾਸਟਰ ਨੇ ਆਖਿਆ ਕਿ ਗੋਪਾਲ ਇਕ ਪ੍ਰੋਗਰਾਮ ਕਰਨਾ ਹੈ । ਜਿਸ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਾਹੀਦੀ ਵਾਰੇ ਦਸਣਾ ਹੈ । ਕੁਝ ਬਚਿਆ ਦਾ ਗਰੁਪ ਬਣਾਇਆ ਹੈ ਉਸ ਵਿਚ ਤੂੰ ਵੀ ਹਿਸਾ ਲੈਣਾ ਹੈ,.ਲੈ ਫੜ ਇਹ ਕੁੱਝ ਲਾਈਨਾ ਚੰਦੂ ਦੀ ਨੂਹ ਦਾ ਵਿਰਲਾਪ ਲਿਖਿਆ ਹੈ ਇਹ ਤੂੰ ਯਾਦ ਕਰਕੇ ਆਵੀ ਸਟੇਜ ਤੇ ਬੋਲਣੀਆਂ ਹਨ । ਪੰਡੱਤ ਜੀ ਦਸਦੇ ਹਨ ਕਿ ਜਦ ਛੁੱਟੀ ਹੋਣ ਤੇ ਮੈ ਘਰ ਜਾਂਦਾ ਸੀ ਤਾਂ ਹਵਾ ਬੜੀ ਜੋਰ ਦੀ ਵੱਗਦੀ ਸੀ ਮੇਰੇ ਹੱਥੋ ਉਹ ਕਾਗਜ ਉਡ ਗਿਆ ਮੈ ਬੜੀ ਕੋਸ਼ਿਸ਼ ਕੀਤੀ ਪਰ ਉਹਨੂੰ ਨਾ ਫੱੜ ਸਕਿਆ । ਮੈ ਫਿਰ ਯਾਦ ਕੀ ਕਰਨਾ ਸੀ ! ਦੂਸਰੇ ਦਿਨ ਜਦ ਸ਼ਕੂਲ ਗਿਆ ਤਾਂ ਮਾਸਟਰ ਜੀ ਨੇ ਪੁਛਿਆ, ਕਿਦਾ ਸਾਰਿਆ ਨੇ ਆਪਣੀ ਆਪਣੀ ਸ਼ਾਖੀ ਯਾਦ ਕੀਤੀ ਹੈ ? ਤਾਂ ਸਾਰਿਆਂ ਨੇ ਆਪਣੀਆਂ ਆਪਣੀਆਂ ਲਾਈਨਾ ਸੁਣਾ ਦਿੱਤੀਆ ਪਰ ਜਦ ਮੇਰੀ ਬਾਰੀ ਆਈ ਮੈ ਆਖਿਆ ., ਕਲ ਹਵਾ ਬਹੁਤ ਵਗਦੀ ਸੀ ਮੇਰੇ ਹੱਥੋ ਕਾਗਜ ਉਡ ਗਿਆ ਸੀ । ਇਸ ਲਈ ਮੈ ਕੁਝ ਵੀ ਯਾਦ ਨਹੀ ਕਰ ਸਕਿਆ । ਮਾਸਟਰ ਜੀ ਨੂੰ ਗੁੱਸਾ ਆਗਿਆ, ਉਹਨਾਂ ਮੈਨੂੰ ਆਖਿਆ ਗੋਪਾਲ ਤੂੰ ਹੁਣ ਬੈਨਚ ਦੇ ਉੱਤੇ ਖੜਾ ਹੋ ਜਾ । ਮਾਸਟਰ ਜੀ ਨੇ ਮੈਨੂੰ ਉਪਰ ਖੜਾ ਕਰਕੇ ਸੱਭ ਦੇ ਸਾਹਮਣੇ ਮੇਰੇ ਸੱਜੇ ਖੱਬੇ ਦੋ ਚਾਰ ਟਿਕਾ ਦਿੱਤੀਆ । ਪੰਡਿਤ ਗੋਪਾਲ ਸਿੰਘ ਜੀ ਦਸਿਆ ਕਿ ਏਹ ਕੁੱਟ ਸਕੂਲ ਵਿਚ ਮੇਰੀ ਪਹਿਲ਼ੀ ਤੇ ਆਖਰੀ ਸੀ । ਉਸ ਦਿਨ ਤੋ ਬਾਦ ਮੈਂ ਉਸ ਸਕੂਲ ਨਹੀ ਗਿਆ ਇਸ ਤੌ ਬਾਦ ਮੈਂ ਅਗਾਹ ਦੀ ਵਿਦਿਆ ਪ੍ਰਾਪਤ ਕਰਨ ਲਈ ਦੁਸਰੇ ਸਕੂਲ ਚਲਾ ਗਿਆ ।

ਪੰਡਤ ਜੀ ਨੂੰ ਨਾਮਧਾਰੀ ਗੁਆਂਡ ਅਤੇ ਖਾਲਸਾ ਸਕੂਲ ਵਿਚ ਪੜ੍ਹਨ ਕਰਕੇ ਗੁਰਬਾਣੀ ਤੇ ਸਿੱਖੀ ਵਾਰੇ ਬਹੁਤ ਪਤਾ ਲਗਦਾ ਗਿਆ ਭਾਂਵੇ ਇਥੇ ਹੋਰ ਕਈ ਧਰਮਾ ਦੇ ਬੱਚੇ ਅਤੇ ਅਕਾਲੀ ਵੀ ਪੜਦੇ ਸਨ । ਪਰ ਗੁਰਬਾਣੀ ਤੇ ਕੀਰਤਨ ਦੀ ਲਗਨ ਨੇ ਨਾਮਧਾਰੀਆਂ ਵੱਲ ਨੂੰ ਖਿਚ ਲਿਆ, ਉਮਰ ਵਿਚ ਹਾਲੇ ਛੋਟੇ ਹੋਣ ਕਰਕੇ ਭਜਨ

ਬੰਦਗੀ ਦਾ ਬਹੁਤਾ ਗਿਆਨ ਨਹੀ ਸੀ ਪਰ ਜਿਵੇ " ਉਇ ਭੀ ਚੰਦਨੁ ਹੋਇ ਰਹੇ, ਬਸੇ ਜੁ ਚੰਦਨ ਪਾਸਿ " । ਭਾਵੇ ਉਸ ਵਾਰੇ ਗਿਆਨ ਨਾ ਵੀ ਹੋਵੇ ਪਰ ਖੁਸ਼ਬੂ ਜਰੂਰ ਆਣ ਲੱਗ ਪੈਦੀ ਹੈ ।

ਆਖਦੇ ਨੇ ਕਿ ਇਕ ਵਾਰੀ ਸ਼੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੋਰਾ ਸੀ ਸਾਧਾਂ ਨਾਲ ਪੰਡੱਤ ਜੀ ਵੀ ਸਤਿਗਰਾਂ ਦੇ ਦਰਸ਼ਨ ਕਰਨ ਗਏ । ਉਸ ਸਮੇ ਦੇ ਸੂਬਾ ਜੀ ਸੂਬਾ ਭਗਤ ਸਿੰਘ ਜੀ ਦਾਤੇਵਾਲੀ, ਸੱਚੇ ਪਾਤਸਾਹ ਜੀ ਦੇ ਨਾਲ ਸਨ । ਉਹਨਾਂ ਪੰਡਤ ਨੂੰ ਆਖਿਆ ., ਮੁੰਡਿਆ ਤੂੰ ਭਜਨ ਪੁਛ ਲੈ, ਅਗੋ ਪੰਡਤ ਜੀ ਉੱਤਰ ਦਿਤਾ, ਉਹ ਕੀ ਹੁੰਦਾ ਹੈ ? ਜਿਵੇ ਧੰਨੇ ਭਗਤ ਨੇ ਪੰਡੱਤ ਤਰਲੋਚੱਨ ਨੂੰ ਪੁਛਿਆ । ਤੂੰ ਕਿਥੇ ਚਲਿਆ ਹੈ ? ਉਸ ਨੇ ਉਤਰ ਦਿੱਤਾ ਠਾਕੁਰਾਂ ਦੀ ਪੂਜਾ ਕਰਨ ਤਾਂ ਧੰਨੇ ਨੇ ਆਖਿਆ, ਉਹ ਕੀ ਕਰਦਾ ਹੈ ? ਕਿਉਕੇ ਉਸ ਨੂੰ ਇਸ ਵਾਰੇ ਕੋਈ ਗਿਆਨ ਨਹੀ ਸ਼ੀ ਭੋਲੇਪਨ ਵਿਚ ਇਹ ਪਤਾ ਹੀ ਨਹੀ ਸੀ ਕਿ ਠਾਕੁਰ ਹੈ ਕੋਨ । ਇਸੇ ਤੇ ਆਖਦੇ ਨੇ ਕਿ ਭੋਲੇਪੰਨ ਦੇ ਗੁਨਾ, ਗੁਨਾ ਨਹੀ ਗਿਣੇ ਜਾਂਦੇ । ਇਸੇ ਤਰਾਂ ਅੱਜ ਪੰਡੱਤ ਜੀ ਨੂੰ ਵੀ ਭਜਨ ਦਾ ਕੋਈ ਗਿਆਨ ਨਾ ਹੋਣ ਕਰਕੇ ਉਹਨਾਂ ਆਖਿਆ ਉਹ ਕੀ ਹੁੰਦਾ ਹੈ ? ਪਰ ਸੂਬਾ ਭਗਤ ਸਿੰਘ ਜੀ ਨੇ ਮੁੰਡੇ ਗੋਪਾਲ ਦੇ ਕੰਨ ਵਿਚ ਭਜਨ ਦੀ ਫੂਕ ਮਾਰ ਹੀ ਦਿੱਤੀ ਅਤੇ ਆਖਿਆ ਭਜਨ ਕਰੀ । ਇਹ ਸੁਣ ਕੇ ਅਗੋ ਪੰਡੱਤ ਜੀ ਹਸਦੇ ਰਹੇ ।ਕੋਲ ਬੈਠੇ ਸਾਧਾਂ ਨੇ ਆਖਿਆ ਤੂੰ ਹਸੀ ਕਿਉ ਜਾਂਦਾ ਹੈ ? ਪਰ ਪੰਡੱਤ ਜੀ ਹਸੀ ਗਏ । ਸੂਬਾ ਭਗਤ ਸਿੰਘ ਜੀ ਆਖਣ ਲੱਗੇ ਇਹ ਭਜਨ ਉਗਦਾ ਹੈ ਏਥੇ ਸੂਬਾ ਭਗਤ ਸਿੰਘ ਜੀ ਵਾਰੇ ਥੋੜੀ ਜਾਣਕਾਰੀ ਦੇਣੀ ਜਰੂਰੀ ਜਾਪਦੀ ਹੈ ।

ਇਹ ਸੰਤ ਭਗਤ ਸਿੰਘ ਜੀ ਉਹ ਹਨ ਜੋ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਜਦ ਇਕ ਵਾਰੀ ਸਾਰੇ ਰਾਗੀ ਨਰਾਜ ਹੋ ਗਏ ਅਤੇ ਦਿਵਾਨ ਲਾਣ ਲਈ ਕੋਈ ਨਾ ਸੀ ਉਸ ਵਕਤ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਏਹਨਾਂ ਨੂੰ ਦਿਵਾਨ ਲਾਣ ਲਈ ਆਖਿਆ, ਜਿਵੇ ਸ਼੍ਰੀ ਗੁਰੁ ਅਰਜਨ ਦੇਵ ਜੀ ਦੇ ਸਮੇਂ ਰਾਗੀ ਸੱਤੇ ਬਲਵੰਡੇ ਨਰਾਜ ਹੋ ਗਏ ਸਨ ਤਾਂ ਸਤਿਗੁਰਾਂ ਨੇ ਇਹ ਕੀਰਤਨ ਦੀ ਦਾਤ ਆਪਣੇ ਸਿਖਾਂ ਨੂੰ ਬਖਸ਼ੀ ਅਤੇ ਉਹਨਾਂ ਨੂੰ ਸਿਖਿਆ ਦਿਤੀ ਕਿ ਇਹ ਸਤਿਗੁਰਾਂ ਦਾ ਘਰ ਹੈ ਜਿਹਨੂੰ ਚਾਹਣ ਆਪਣੇ ਭੰਡਾਰ ਵਿਚੋ ਦਾਤ ਬਖਸ਼ ਦਿੰਦੇ ਹਨ। ਇਸੇ ਤਰਾਂ ਅਜ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸੰਤ ਭਗਤ ਸਿੰਘ ਹੋਰਾਂ ਤੇ ਉਹ ਕ੍ਰਿਪਾ ਕੀਤੀ ਉਹਨਾਂ ਨੂੰ ਦਿਵਾਨ ਲਾਣ ਦਾ ਹੁਕਮ ਕੀਤਾ ਸਤਿਗੁਰਾਂ ਦੀ ਕਿਰਪਾ ਦਾ ਸਦਕਾ ਦਿਵਾਨ ਵਿਚ ਐਸਾ ਰੰਗ ਬਝਿਆ ਰਾਗੀ ਜਾਂ

ਵਿਦਵਾਨਾਂ ਦੀ ਘਾਟ ਮੈਹਿਸੂਸ ਨਾ ਹੋਈ ਸੰਗਤਾ ਬਹੁਤ ਪਰਸੰਨ ਹੋਈਆ । ਸ੍ਰੀ ਸਤਿਗੁਰੂ ਜੀ ਦੀ ਹਜੂਰੀ ਵਿਚ ਖਲੋ ਕੈ ਸਭ ਤੋ ਪਹਿਲਾਂ ਇਹ ਸੰਤ ਭਗਤ ਸਿੰਘ ਹੋਰਾਂ ਹੀ ਦਿਵਾਨ ਲਾਇਆਂ ਇਸ ਤੋ ਪਹਿਲਾਂ ਕਿਸੇ ਨਹੀ ਸੀ ਲਾਇਆ ਕਿਉਕੇ ਜੱਦ 'ਸਮਰਥੁ ਗੁਰੂ ਸਿਰ ਹਥ ਧਰਿਆ ਫਿਰ ਕਾਸ ਦੀ ਕਮੀ ਹੋ ਸਕਦੀ ਸੀ ।

ਘਾਟਾ ਉਸ ਨੂੰ ਰਹੇ ਨਾ ਕੋਈ, ਮਿਲਿਆ ਜਿੱਸ ਨੂੰ ਗੁਰੂ ਭੰਡਾਰ ਹੋਵੇ ।
ਹੋਰ ਜੰਨਤ ਦੀ ਉਸਨੂੰ ਲੋੜ ਕਾਹਦੀ, ਨੂਰੀ ਗੁਰੂ ਦਾ ਜੇਹਨੂੰ ਦਿਦਾਰ ਹੋਵੇ ।
ਪਿਆਰ ਸਤਿਕਾਰ ਦੀ ਉਹਨੂੰ ਚਾਹ ਕਾਹਦੀ,ਮਿਲਿਆ ਜਿਸ ਨੂੰ ਗੁਰੂ ਪਿਆਰ ਹੋਵੇ ।
ਝੂਠੇ ਸੰਸਾਰ ਦੀ ਉਹਨੂੰ ਲੋੜ ਕਾਹਦੀ ਮਿਲਿਆ ਜੇਸ ਨੂੰ ਗੁਰੁ ਭੰਡਾਰ ਹੋਵੇ ।।

# ਸੰਤ ਨਿਧਾਨ ਸਿੰਘ ਜੀ ਆਲਮ ।

ਸੰਤ ਨਿਧਾਨ ਸਿੰਘ ਜੀ ਆਲਮ ਉਹ ਸੰਤ ਹਨ ਜੇਹਨਾਂ ਨੇ ਪੰਡਤ ਗੋਪਾਲ ਸਿੰਘ ਜੀ ਨੂੰ ਗੁਰ ਚਰਨਾਂ ਨਾਲ ਬੰਨਿਆ ਜਿਥੋਂ ਕਿ ਲੋਕ ਤੇ ਪਰਲੋਕ ਦੇ ਸੁਖ ਮਿਲਦੇ ਹਨ । ਉਹਨਾਂ ਦੀ ਜੀਵਨ ਕਹਾਨੀ ਇਕ ਕਿਤਾਬ ਵਿਚ ਉਨਾਂ ਦੀ ਅਪਣੀ ਜੁਬਾਨੀ ਇਸ ਤਰਾਂ ਲਿਖੀ ਹੋਈ ਹੈ ।

ਮੇਰੇ ਪਹਿਲੇ ਖਿਆਲ ਉਹਨਾਂ ਸਿੱਖਾ ਵਰਗੇ ਹੀ ਸਨ । ਜੋ ਕਿ ਆਮ ਸਿੱਖਾ ਦੇ ਘਰ ਪੈਂਦਾ ਹੋਣ ਵਾਲਿਆ ਦੇ ਹੰਦੇ ਹਨ ।ਮੈ ਅਪਣੇ ਆਪ ਨੂੰ ਸਿੰਘ ਸਭੀਆ ਮੰਨਦਾ ਸੀ ਅਤੇ ਨਾਮਧਾਰੀਆਂ ਨੂੰ ਉਹਨਾਂ ਅਖਾਂ ਨਾਲ ਵੇਖਦਾ ਸੀ ਜਿਹਨਾਂ ਨਾਲ ਸਿੰਘ ਸਭੀਏ ਵੇਖਦੇ ਹਨ । ਮੇਰੇ ਪਿਤਾ ਜੀ ਦਾ ਨਾਮ ਸੋਹਨ ਸਿੰਘ ਸੀ ਜਿੰਨਾ ਨੇ ਬਰਮਾ ਵਿਚ ੩੦ ਸਾਲ ਫੌਜੀ ਨੋਕਰੀ ਕੀਤੀ ਸੀ ਆਪ ਫਸਟ ਗ੍ਰੇਟ ਜਮਾਦਾਰ ਸਨ । ਸੁਬੇਦਾਰੀ ਦਾ ਨੰਬਰ ਸੀ ਪਰ ਭਾਗਾ ਦੀ ਗਲ ਆਪ ਸ਼ਾਰਾਬ ਪੀ ਕੇ ਕਮਾਂਡ ਅਫਸਰ ਨਾਲ ਵਧ ਘਟ ਹੋ ਪਏ ਜਿਸ ਦੋਸ਼ ਵਿਚ ਆਪ ਦਾ ਕੋਟ ਮਾਰਸ਼ਲ ਹੋ ਗਿਆ ਇਸ ਦਾ ਮਤਲੱਬ ਏਹ ਹੈ ਕਿ ਆਪ ਦਾ ਕੇਸ ਫੌਂਜੀ ਅਦਾਲਤ ਦੇ ਸਪੁਰਦ ਕੀਤਾ ਗਿਆ । ਏਨਾਂ ਦਿਨਾਂ ਵਿਚ ਮੈ ਵੀ ਆਪ ਦੇ ਪਾਸ ਫੋਜੀ ਸਿਪਾਹੀ ਸੀ ਅਤੇ ਦਫਤਰ ਵਿਚ ਕਲਰਕ ਦਾ ਕੰਮ ਕਰਦਾ ਸੀ ਪਿਤਾ ਜੀ ਨੇ ਦਰਖਾਸਤ ਕਰਕੇ ਮੇਰਾ ਨਾਮ ਵੀ ਕਟਾ ਲਿਆ ਇਹ ੧੯੧੪ ਈ : ਦੀ ਗਲ ਹੈ । ਪਿਤਾ ਜੀ ਨੇ ਪੈਨਸ਼ਿਨ ਵਾਸਤੇ ਰਹਿਮ ਦੀ ਦਰਖਾਸਤ ਕੀਤੀ ਪਰ ਉਹ ਮੰਜੂਰ ਨਾ ਹੋਈ ਆਖਰ ਅਸੀ ਦੋਵੇ ਪਿਉ ਪੁਤਰ ਆਪਨੇ ਪਿੰਡ ‘ਲੋਪੋਕੀ ਜਿੱਲਾ ਅੰਮ੍ਰਤਸਰ ਵਿਚ ਆਪਨੇ ਘਰ ਆ ਗਏ ਮੇਰੇ ਭਾਈ ਧਿਆਨ ਸਿੰਘ ਦੇ ਘਰ ਲੜਕਾ ਹੋਇਆ ਜਿਸ ਦਾ ਨਾਮ ਜਰਨੈਲ ਸਿੰਘ ਰਖਿਆ ਉਸ ਦੀ ਖੁਸ਼ੀ ਵਿਚ ਪਾਠ ਦਾ ਭੋਗ ਪਾਉਣ ਸਮੇਂ ਮੇਰੀ ਮਾਤਾ ਇੰਦ ਕੋਰ ਜੀ ਨੇ ਆਗਿਆ ਕਿ ਪੁਤੱਰ ਪਿੰਡ ਤੋ ਦੂਜੇ ਬੰਨੇ ਸੁੰਦਰ ਸਿੰਘ ਕਾਰੀਗਰ ਦੇ ਕਾਰਖਾਨੇ ਬਾਬਾ ਕੇਸਰ ਜੀ ਮੁਹਾਵੇ ਵਾਲੇ ਆਏ ਹੋਏ ਹਨ ਉਹਨਾਂ ਨੂੰ ਜਾਕੇ ਅਰਜ਼ ਕਰਕੇ ਲੈ ਆ। ਮੈਂ ਗੁਸਤਾਖੀ ਭਰੇ ਲਹਿਜੇ ਵਿਚ ਆਖਿਆ, “ਭਲਾ ਬੇਬੇ ਜੀ, ਮੈਂ ਕੂਕਿਆ ਨੂੰ ਕਿਉ ਸਦ ਲਿਆਵਾ

? ਉਹ ਜਿਹੜਾ ਬਾਬਾ ਕੇਸਰ ਸਿੰਘ ਹੈ ਉਹ ਤਾਂ ਕਮਲਾ ਜਿਹਾ ਸਾਧ ਹੈ ਲੋਕੀ ਉਹਨੂੰ ਕੇਸਰ ਕਿੱਲ਼ੀ ਆਖਦੇ ਹਨ, ਸੁੱਖਾ ਪੀ ਛਡਦਾ ਹੈ ਤੇ ਪਿੰਡ ਪਿੰਡ ਭੌਂਦਾ ਫਿਰਦਾ ਹੈ ਮੈਂ ਇਕ ਦਿਨ ਟਪਿਆਲੇ { ਲੋਪੋ ਕਿਆ ਦੇ ਕੋਲ ਇਕ ਛੋਟਾ ਜਿਹਾ ਪਿੰਡ ਹੈ } ਮੈ ਉਥੇ ਗਿਆ ਸਾਂ ਉਥੇ ਕੁਕਿਆ ਦੇ ਦੀਵਾਨ ਵਿਚ ਬਾਬੇ ਨੂੰ ਵੀ ਵੇਖਿਆ ਸੀ ਸਿਰ ਤੇ ਪਗ ਹੈ ਨਹੀ ਸੀ ਤੇ ਕੇਸਾਂ ਦੀਆਂ ਛੋਟੀਆ ਛੋਟੀਆ ਬਾਂਬਰੀਆ ਸਨ ਗਿਟਿਆਂ ਤਾਂਈ ਖਦਰ ਦਾ ਚੋਲਾ ਸੀ, ਦੀਵਾਨ ਵਿਚ ਖਲੌ ਕੇ ਕਮਲ ਛਾਣਨ ਡਿਆ ਹੋਇਆ ਸੀ । ਗੱਲਾਂ ਤੇ ਉਹ ਅਵਲ ਲੀਆਂ ਹੀ ਕਰਦਾ ਸੀ ਪਰ ਲੋਕੀ ਬੜੇ ਧਿਆਨ ਨਾਲ ਸੁਣਦੇ ਮੂੰਹ ਵਲ ਤਕ ਰਹੇ ਸਨ । ਉਹ ਆਖਦਾ ਸੀ : ਮੂਸਾ ਆਇਆ,,,,,,,ਰਾਮ ਆਇਆ,,,,,,ਰਹੀਮ ਆਇਆ,,,,,, ਨਾਨਕ ਆਇਆ,,,,,,ਗੁਰੁ ਗੋਬਿੰਦ ਸਿੰਘ ਜੀ ਦਾ ਵੀ ਅਧਾ ਨਾਮ ਲੈਕੇ ਆਖਦਾ ਸੀ,,,,,,ਆਇਆ । ਕਦੇ ਕਦੇ ਅੱਲਾ ਅੱਲ਼ਾਂ ਕਰਨ ਲਗ ਪੈਂਦਾ ਸੀ, ਮੈਨੂੰ ਤਾਂ ਉਹ ਚੰਗਾ ਨਹੀ ਸੀ ਲਗਦਾ । ਮਾਤਾ ਜੀ ! ਭਲਾ ਏਹੋ ਜਿਹੇ ਪਾਗਲਾਂ ਬਿਨਾ ਸਾਡਾ ਘਰ ਨਹੀ ਸੋਭਦਾ ? ਤੁਸੀ ਆਖੋ ਤਾਂ ਮੈ ਸਾਰੇ ਪਿੰਡ ਨੂੰ ਇਕਠਾ ਕਰ ਲਿਆਉਦਾ ਹਾਂ ਪਰ ਕੂਕਿਆ ਨੂੰ ਮੈਂ ਨਹੀ ਜੇ ਸਦਣ ਜਾਣਾ । ਮੇਰੀ ਮਾਤਾ ਜੀ ਨੇ ਮੈਨੂੰ ਮਜਬੂਰ ਕੀਤਾ ਜਿਸ ਕਰਕੇ ਮੈਨੂੰ ਜਾਣਾਂ ਪਿਆ ਮੈ ਆਪਣੀ ਪਿਆਰੀ ਮਾਤਾ ਜੀ ਦਾ ਕਿਨਾਂ ਕੁ ਜਸ ਗਾਵਾ, ਜਿਸਨੇ ਮੈਨੂੰ ਬਦੋਂ ਬਦੀ ਸਾਧਾ ਦੀ ਸੰਗਤ ਵਲ ਤੋਰਿਆ ।

ਏਥੇ ਹੁਣ ਆਲਮ ਜੀ ਆਪਣੇ ਗੁਰੂ ਜੇਹਨਾਂ ਤੋਂ ਉਹਨਾਂ ਨੂੰ ਸਿਧਾਂ ਮਾਰਗ ਪਰਾਪਤ ਹੋਇਆ ਉਹਨਾਂ ਦੀ ਵਾਰਤਾ ਇਸ ਤਰਾਂ ਦਸਦੇ ਹਨ ।

ਭਾਈ ਸੁੰਦਰ ਸਿੰਘ ਜੀ ਸਾਡੇ ਨਗਰ ਵਿਚ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਇਕ ਪਰੇਮੀ ਗੁਰ ਸਿਖ ਸਨ । ਆਪ ਦੇ ਪਿਤਾ ਜੀ ਬਾਬਾ ਦੇਵਾ ਸਿੰਘ ਜੀ ਵੀ ਅਸਚਰਜ ਸਾਧੂ ਸਨ, ਇਹ ਖਾਨਦਾਨ ਲੋਪੋਕਿਆ ਵਿਚੋ ਨਾਮਦਾਰੀਆਂ ਦਾ ਆਦੀ ਪਰਵਾਰ ਸੀ ਭਾਈ ਸੁੰਦਰ ਸਿੰਘ ਜੀ ਐਸੇ ਸਿਦਕੀ ਸਨ, ਕਿ ਪੰਜਾ ਛੇਆ ਸਾਲਾ ਦਾ ਪੁਤਰ ਰਾਤ ਨੂੰ ਝੜਾਈ ਕਰ ਗਿਆ ਪਰ ਕਿਸੇ ਨੂੰ ਪਤਾ ਤਕ ਨਹੀ ਲਗਣ ਦਿਤਾ । ਸਵੇਰੇ ਪਿੰਡ ਵਿਚ ਇਕ ਸਿੱਖ ਦੀ ਲੜਕੀ ਦਾ ਆਨੰਦ ਕਾਰਜ ਕਰਨਾ ਸੀ ਆਪ ਢੋਲਕੀ ਬੜੀ ਸੁੰਦਰ ਬਜਾਦੇ ਹੁੰਦੇ ਸਨ ਆਪ ਨੇ ਆਪਣੇ ਅੰਮ੍ਰਿਤ ਵੇਲੇ ਮੋਏ ਹੋਏ

ਪੁਤਰ ਨੂੰ ਘਰ ਛਡਕੇ ਆਨੰਦ ਕਾਰਜ ਦਾ ਕੰਮ ਭੁਗਤਾਇਆਂ ਭੋਗ ਪੈਣ ਤੇ ਪਿੱਛੋ ਹਥ ਜੋੜ ਕੇ ਅਰਜ ਕੀਤੀ ਸਾਧ ਸੰਗੱਤ ਜੀ ਇਕ ਮੇਰੀ ਬੇਨਤੀ ਹੈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਬਖਸ਼ਿਆ ਹੋਇਆ ਭੁਝੰਗੀ ਉਹਨਾਂ ਦੇ ਚਰਨਾ ਵਿਚ ਪਹੁੰਚ ਗਿਆ ਹੈ, ਆਪ ਸਭ ਕ੍ਰਿਪਾ ਕਰਕੇ ਦਰਸ਼ਨ ਦੇਵੋ ਤੇ ਉਸ ਦਾ ਸੰਸਕਾਰ ਕਰ ਆਈਏ । ਇਹ ਸੁਣ ਕੇ ਸਭ ਸੰਗਤਾ ਹੈਰਾਨ ਹੋ ਗਈਆ ਆਖਣ ਲਗੀਆਂ ਧੰਨ ਸਿੱਖ ਦਾ ਜਿਗਰਾ ਹੈ ਘਰ ਪੁਤਰ ਮੋਇਆ ਪਿਆ ਹੈ ਤੇ ਆਪ ਵਿਆਹ ਆਨੰਦ ਕਾਰਜ ਕਰੌਦਾ ਫਿਰਦਾ ਹੈ । ਧੰਨ ਉਹ ਸਤਿਗੁਰੂ ਹਨ ਜਿਹਨਾਂ ਨੇ ਆਪਨੇ ਸਿੱਖਾ ਨੂੰ ਇਤਨੀ ਸੈਹਿਣ ਸ਼ਕਤੀ ਦਿਤੀ ਹੈ । ਸਿਖ ਨੇ ਉਥੇ ਹੀ ਢੋਲਕੀ ਗਲ ਵਿਚ ਪਾ ਕੇ ਸ਼ਬਦ ਕੀਰਤਨ ਕਰਦੇ ਹੋਏ ਆਪਣੇ ਘਰ ਆਏ ਅਤੇ ਪੂਰਨ ਮਰਿਯਾਦਾ ਅਨੁਸਾਰ ਆਪਣੇ ਬੇਟੇ ਦਾ ਸੰਸਕਾਰ ਕੀਤਾ । ਸੰਤ ਸੁੰਦਰ ਸਿੰਘ ਜੀ ਵਾਜੇ ਨਾਲ ਅੰਮ੍ਰਤ ਵੇਲੇ ਵਾਰਾ ਬਹੁਤ ਸੋਹਣਾ ਲਾਂਦੇ ਹੁੰਦੇ ਸਨ ਆਪ ਜੀ ਦਾ ਇਕੋ ਇੱਕ ਪੁਤੱਰ ਕਰਤਾਰ ਸਿੰਘ ਲਖਨਾਉ ਵਿਚ ਵਿਉਹਾਰ ਕਰਦਾ ਹੈ ਅਤੇ ਢੋਲਕੀ ਬੜੀ ਸੁਹਣੀ ਬਜਾਂਦਾ ਹੈ ਹੁਣ ਆਪ ਜੀ ਦੇ ਭਾਈ ਸਾਵਣ ਸਿੰਘ ਜੀ ਗੁਰੁ ਘਰ ਦੇ ਬਹੁਤ ਸ਼ਰਧਾਲੂ ਸੇਵਕ ਹਨ । ਜਦ ਮੈਂ ਸੰਤ ਸੁੰਦਰ ਸਿੰਘ ਦੇ ਕਾਰਖਾਨੇ ਦੇ ਪਿਛਲੇ ਪਾਸੇ ਗਿਆਂ ਸੰਗਤ ਜੁੜੀ ਹੋਈ ਸੀ, ਬਾਬਾ ਕੇਸਰ ਜੀ ਮਹਾਰਾਜ ਮੰਜੇ ਤੇ ਸਾਹਮਣੇ ਵਲ ਬੈਠੇ ਹੋਏ ਸਨ । ਸੰਤ ਸ੍ਰੀ ਮਾਨ ਮਹੰਤ ਬਿਸ਼ਨ ਸਿੰਘ ਜੀ ਚੇਲੇਕਿਆ ਵਾਲਾ ਪਵਾਂਦੀ ਵਲ ਬੈਠੇ ਸਨ ।

ਜੋ ਕਿ ਠਾਕੁਰ ਜੀ ਦੇ ਬਚਨ ਬੜੀ ਸ਼ਰਧਾਂ ਨਾਲ ਸੁਣਾ ਰਹੇ ਸਨ । ਮੈ ਅਜੇ ਨਵਾ ਨਵਾ ਬਰਮਾ ਤੋ ਆਇਆ ਸੀ ਚੀਨੀ ਅਲਪਾਕੇ ਦਾ ਕੋਟ, ਦੋਹਰੀ ਫਿਫਟੀ ਵਾਲੀ ਪਗ ਪਜਾਮਾਂ ਚੁੜੀਦਾਰ ਬੂਟ ਕਸੇ ਹੋਏ ਹਥ ਵਿਚ ਚਾਂਦੀ ਦੀ ਸਮ ਵਾਲੀ ਸੋਟੀ ਫੜੀ ਬੂਹੇ ਵਿਚ ਖਲੋ ਕੇ ਮੈ ਆਕੜ ਕੇ ਆਖਿਆ ਵਾਹਿਗੁਰੁ ਜੀ ਕਾ ਖਾਲਸਾ ਵਾਹਿਗੁਰੁ ਜੀ ਕੀ ਫਤਿਹ । ਇਸ ਸੰਤ ਮੰਡਲੀ ਵਿਚ, ਇਹੋ ਜਹੇ ਤਰੀਕੇ ਦੀ ਫਤਿਹ ਅਸਚਰਜ ਦ੍ਰਿਸਟੀ ਨਾਲ ਤਕੀ ਗਈ, ਠਾਕੁਰ ਜੀ ਮਹਾਰਾਜ ਨੇ ਮੇਰੀ ਵਲ ਇਕ ਖਾਸ ਅੰਦਾਜ ਨਾਲ ਤਕਿਆ ਤੇ ਇਕ ਖਾਸ ਹੀ ਲਹਿਜੇ ਵਿਚ ਬਚਨ ਕੀਤਾ ., ਆ ਪੁੱਤਰ ਆ ਗਿਆ ਏ ? ਆਪ ਦਾ ਇਹ ਪ੍ਰਸ਼ਨ ਕਿਸੇ ਕੋਮਲ ਭਾਵ ਦਾ ਨਮੂਨਾ ਜਿਸ ਨੇ ਮੇਰੇ ਪਿਛਲੇ ਜੀਵਨ ਨੂੰ ਖਤਮ ਕਰਕੇ ਇਕ ਨਵੀ ਜਿੰਦਗੀ ਅਰੰਭ ਕਰਨ ਦਾ ਰਸਤਾ ਸ੍ਰੀ ਗਣੇਸ਼ ਕੀਤਾ ਸੀ ।ਏਹਨਾਂ ਸ਼ਬਦਾ ਨੇ ਮੇਰੇ ਕੰਨਾ ਦੇ ਰਸਤੇ ਮੰਨ ਮੰਦਰ ਵਿਚ ਪ੍ਰਵੇਸ਼ ਕਰਦਿਆ ਹੀ ਮੇਰੇ ਝਰਨਾਟ ਜਹੀ ਛਿੜ ਪਈ ਮੈ ਉਸ ਵੇਲੇ ਬੇਸੁਧ ਹੋਕੇ ਧਰਤੀ ਤੇ

ਡਿਗ ਪਿਆ,ਦੋ ਢਾਈ ਘੰਟਿਆ ਪਿਛੋ ਮੈਨੂੰ ਹੋਸ਼ ਆਈ, ਮੈ ਆਪਣੀ ਨਵੀ ਹਾਲਤ ਨੂੰ ਵੇਖਕੇ ਹੈਰਾਨ ਹੋਗਿਆ । ਪੱਗ ਲਥੀ ਹੋਈ ਕੇਸ ਖਿਲਰੇ ਹੋਏ ਦੰਦਾ ਚੋਂ ਲਹੂ ਵਗੇਂ ਗੋਡੇ ਗਿਟੇ ਤੇ ਅਰਕਾ ਛਿਲੀਆ ਹੋਈਆ ਪਰ ਰਸਨਾ ਵਿਚੋ ਭਜਨ ਫਰਨ ਫਰਨ ਫੁਰੇ ਮੈਨੂੰ ਇਉ ਜਾਪੇ ਜਿਵੇ ਮੇਰਾ ਜੀਵਨ ਪਹਿਲੇ ਵਾਲਾ ਨਹੀ ਹੈ । ਕੋਲ ਦਿਆ ਨੇ ਦਸਿਆ ਕਿ ਤੂੰ ਪਿਛਲੇ ਜਨਮ ਦੀਆ ਗਲਾ ਕਰਕੇ ਨਾਮ ਦੀ ਬੱਖਸ਼ਿਸ਼ ਮੰਗਦਾ ਸ਼ੀ ਤਾਂ ਠਾਕੁਰ ਜੀ ਨੇ ਸ੍ਰੀ ਮਾਨ ਮਹੰਤ ਬਿਸ਼ਨ ਸਿੰਘ ਨੂੰ ਆਗਿਆ ਕਰਕੇ ਮੇਰੇ ਕੰਨ ਵਿਚ ਨਾਮ ਮੰਤਰ ਦੀ ਫੂਕ ਮਰਵਾ ਦਿੱਤੀ । ਅਗਰ ਮੈ ਹੋਸ਼ ਵਿਚ ਹੁੰਦਾ ਤਾਂ ਸ਼ਾਇਦ ਮੈ ਇਸ ਫੂਕ ਦਾ ਸਖੱਤ ਵਿਰੋਧ ਕਰਦਾ ਅਤੇ ਇਸ ਨੂੰ ਕੰਨਾਂ ਮੰਨਾ ਕੁਰ ਹੀ ਆਖਦਾ ਪਰ ਜਾਣੀ ਜਾਣ ਬਾਬੈ ਪਹਿਲਾ ਹੀ ਅਜੇਹਾ ਕਲੋਰੋਫਾਰਮ ਸੁੰਘਾ ਦਿਤਾ ਜਿੱਸ ਦੇ ਪ੍ਰਭਾਵ ਹੇਠ ਮੈਨੂੰ ਪਤਾ ਹੀ ਨਹੀ ਲਗ ਸਕਿਆ ਕਿ ਕੱਦ ਏਹ ਇਲਾਹੀ ਦਾਤ ਮੇਰੇ ਕੰਨਾ ਦੇ ਰਾਹੀ ਮੇਰੇ ਮੰਨ ਮੰਦਰ ਵਿਚ ਪਰਵੇਸ਼ ਕਰ ਗਈ ।

ਮੈਨੂੰ ਹੁਣ ਇਉ ਜਾਪਦਾ ਸੀ ਕਿ ਮੈ ਹੁਣ ਹੋਰ ਦਾ ਹੋਰ ਹੋ ਗਿਆ ਹਾਂ ਉਸ ਵੇਲੇ ਮੇਰੀ ਅਵਸਥਾ ਦੀ ਫੋਟੋ ਸਾਈ ਬੁਲੇਸ਼ਾਹ ਦੀ ਏਸ ਕਾਫੀ ਦੇ ਸਮਾਨ ਸੀ । " ਮੈ ਹੋ ਗਈ ਹੁਣ ਹੋਰ ਦੀ ਮੈਨੂੰ ਕੋਣ ਪਛਾਣੇ, ਮੁਰਸ਼ੱਤ ਮੈਨੂੰ ਸਬਕ ਪੜਾਇਆ ਵਾਦਰ ਪਾਇਆ ਸ਼ੇਰ " ।। ਹੋਰ ਕਿਸੇ ਗਲ ਤਾਂ ਰਹੀ ਵਖਰੀ ਮੈ ਖੁਦ ਹੀ ਆਪਣੇ ਆਪ ਨੂੰ ਪਛਾਨਣ ਦੋ ਆਯੋਗ ਸਾਂ ਥੋੜ੍ਹੇ ਦਿਨਾਂ ਪਿਛੋ ਮੈਨੂੰ ਗਜ ਕੇ ਤਾਪ ਚੜ ਗਿਆ ਵਧੇਰੇ ਹਕੀਮ ਲਿਆਂਦੇ ਗਏ, ਡਾਕਟਰ ਲਹੋਰ ਤੋ ਬੁਲਾਏ ਗਏ ਪਰ ਸਭ ਦੀ ਵਾ ਨਾ ਚਲੀ ਆਖੀਰ ਏਥੋ ਤਕ ਕਿ ਸਾਰੇ ਰਿਸ਼ਤੇਦਾਰ ਮੇਰੇ ਅੰਤਮ ਦਰਸ਼ਨ ਕਰਨ ਵਾਸਤੇ ਇਕਠੇ ਹੋਏ ਸਨ । ਇਕ ਮਹੀਨਾ ਬੀਤ ਗਿਆ ਸੀ ਤਿਹਵਾਂ ਦਿਨ ਚੜਿਆ ਮੇਰੀਆ ਅਖਾ ਬੰਦ ਸਨ ਅਤੇ ਸਾਰੇ ਦਸਦੇ ਹਨ ਕਿ ਤਾੜੇ ਲਗੀਆਂ ਹੋਈਆ ਸਨ ਭਾਵ ਉਪਰ ਗਈਆ ਹੋਈਆ ਸਨ ਜਿਵੇ ਆਖੀਰ ਸਮੇ ਹੁੰਦੀਆਂ ਹਨ । ਫਿਰ ਕੀ ਹੋਇਆ, ਮੈਨੂੰ ਠਾਕੁਰ ਜੀ ਦਾ ਦਰਸ਼ਨ ਹੋਇਆ ਉਹਨਾਂ ਦੇ ਸਰੀਰ ਦਾ ਅਕਾਰ ਏਹਨਾਂ ਵਡਾ ਸੀ ਕਿ ਮੈਂ ਅਜ ਤਕ ਕਿਸੇ ਮਨੁਖ ਦਾ ਨਹੀ ਡਿਠਾ ਮੈਨੂੰ ਬਾਹੋ ਫੜ ਕੇ ਉਠਾ ਰਹੇ ਸਨ ਤੇ ਕਹਿ ਰਹੇ ਸਨ, ਉਠ ਬਚਾ ਪਿਛਲਾ ਨਿਧਾਨ ਸਿੰਘ ਖਤਮ ਹੋ ਚੁਕਾ ਹੈ, ਨਵੀ ਜਿੰਮੰਦਗੀ ਸ਼ੁਰੂ ਕਰ ਤੇ ਪੁਤੱਰ ਰਾਹੇ ਦੀ ਕਾਰ ਵਿਚ ਉਠ ਤੂੰ ਹੁਣ ਰਾਜੀ ਬਾਜੀ ਹੈ ਤੈਥੋ ਬੜੀ ਕਾਰ ਲੈਣੀ ਹੈ । ਝੱਟ ਮੇਰੀਆ ਅਖਾਂ ਖੁਲ ਗਈਆ ਅਤੇ ਤਾਕਿਤ ਵੀ ਮਿਹਸੂਸ ਹੋਈ

ਅਤੇ ਅਜ ਹੋਰ ਭਲਕੇ ਹੋਰ ਮੈ ਨੋਵਰ ਨੌ ਹੋ ਗਿਆ ਮੈਨੂੰ ਨਵੀ ਜਿੰਦਗੀ ਮਿਲ ਗਈ ਇਸ ਨਵੀ ਜਿੰਦਗੀ ਨਾਲ ਮੇਰੀ ਕਾਇਆ ਹੀ ਪਲਟ ਗਈ । ਮੈ ਪੜ੍ਹਦਾ ਹੁੰਦਾ ਸੀ “,ਪਰਾ ਕਰੇਜੇ ਛੇਕੁ ”, ਅਕਲ ਬਿਕਲ ਭਈ, ਸੋ ਅਜ ਮੈ ਇਹ ਤੁਕਾਂ ਆਪਣੇ ਤੇ ਹੀ ਘਟਦੀਆਂ ਅਨੁਭਵ ਕੀਤੀਆ, ਮੈਨੂੰ ਇਹ ਪਤਾ ਲਗ ਗਿਆ ਕਿ ਬਾਬੇ ਨੇ ਮੈਨੂੰ ਇਹ ਅਪਣੇ ਬਚਨ ਰੂਪ ਅਣਆਲੇ ਤੀਰ ਨਾਲ ਘਾਇਲ਼ ਕਰ ਦਿਤਾ ਹੈ ਬਿਨਾਂ ਤਲਵਾਰ ਬਿਨਾਂ ਤੀਰ ਤੋ ਕਿਸੇ ਦੀ ਇਹੋ ਜਹੀ ਦਿਸ਼ਾ ਮੈ ਅਜ ਤਕ ਹੋਈ ਨਹੀ ਸੀ ਵੇਖੀ ਤੇ ਨਾ ਹੀ ਸੁਣੀ ਸੀ ।

ਹੁਣ ਮੈਨੂੰ ਇਕ ਅਲਿਫ ਦੇ ਇਹਨਾਂ ਮਿਸਾਰਿਆ ਦੀ ਸਮਝ ਪਈ ਕਿ “ ਸੈਫ ਹੋ ਜਿਸ ਕੀ ਜੁਬਾਂ, ਸ਼ਮਸ਼ੀਰ ਕੀ ਹਾਜਤ ਨਹੀ ”ਮੈ ਅਪਣੇ ਜੀਵਨ ਵਿਚ ਪਹਿਲੀ ਵਾਰ ਇਹ ਭਾਣਾ ਆਪਣੇ ਤੇ ਵਰਤਦਾ ਵੇਖਿਆ, ਕੋਲ ਦਿਆ ਨੇ ਮੈਨੂੰ ਦਸਿਆ ਕਿ ਮੈ ਪਿਛਲੇ ਜਨਮ ਦੀਆ ਗਲਾਂ ਕਰਕੇ ਨਾਮ ਦੀ ਬਖਸ਼ਿਸ਼ ਮੰਗਦਾ ਸੀ ਤੇ ਠਾਕੁਰ ਜੀ ਨੇ ਸ੍ਰੀ ਮਾਨ ਮਹੰਤ ਬਿਸ਼ਨ ਸਿੰਘ ਨੂੰ ਆਗਿਆ ਕਰਕੇ ਮੇਰੇ ਕੰਨ ਵਿਚ ਨਾਮ ਮੰਤਰ ਦੀ ਫੂਕ ਮਰਵਾ ਦਿਤੀ । ਅਗਰ ਮੈ ਹੋਸ਼ ਵਿਚ ਹੁੰਦਾ ਤਾ ਸ਼ਾਇਦ ਮੈ ਇਸ ਦਾ ਸਖਤ ਵਿਰੋਧ ਕਰਦਾ ਅਤੇ ਇਸ ਨੂੰ ਕੰਨਾ ਮੰਨਾਕੁਰ ਆਖਦਾ । ਸੋ ਇਹ ਹੈ ਸੀ ਉਹ ਸੰਤਾ ਦੀ ਵਾਰਤਾ ਜਿਹਨਾਂ ਨੇ ਪੰਡਤ ਗੋਪਾਲ ਸਿੰਘ ਜੀ ਤੇ ਨਾਮ ਦਾਨ ਦੀ ਕ੍ਰਿਪਾ ਕੀਤੀ । ਉਸ ਗੁਰ ਤੋਂ ਬਲ ਬਲ ਜਾਈਏ, ਜੋ ਇਹਨਾਂ ਸਾਰਿਆ ਦੇ ਸਿਰ ਤਾਜ ਹਨ ।।

# ਪੰਡਤ ਗੋਪਾਲ ਸਿੰਘ ਜੀ ਤੇ ਨਾਮ ਦੀ ਕ੍ਰਿਪਾ

ਜੀਵਨ ਪਲਟਾਉ ਨਾਮ ਵੀ ਤਾਂ ਤਾਹੀ ਮਿਲਦਾ ਹੈ ਜੇਕਰ ਪਿਛਲੇ ਜਨਮਾਂ ਦੀ ਤਪਸਿਆ ਹੋਵੇ, ਨਹੀ ਤਾਂ ਇਹ ਧਾਰਨਾ ਪੜ੍ਹਨ ਵਾਲੀ ਗਲ ਹੋ ਜਾਂਦੀ ਹੈ । "ਦਿੱਤੀ ਵਾਂਗ ਵੀ ਨਾ ਜਾਗਦੇ ਭਾਗ ਜਿਹਨਾਂ ਦੇ ਮੰਦੇ " ਭਾਗਾਂ ਬਿਨਾਂ ਇਹ ਆਮੋਲ ਵਸਤੂ ਨਹੀ ਪ੍ਰਾਪਤ ਹੁੰਦੀ ਜਾਂ ਪਿਛਲੇ ਜਨਮ ਦੀ ਕਮਾਈ ਹੋਵੇ ਤਾਂ ਇਹ ਵਿਧ ਬਣਦੀ ਹੈ । ਇਕ ਸੰਤਾ ਦਸਿਆ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਇਕ ਸਿਖ ਬੜੇ ਪਿਆਰ ਨਾਲ ਅਰਜ ਕਰਨ ਲਗਾ, ਸਚੇਂ ਪਾਤਿਸਾਹ ਜੀ ਆਖਦੇ ਨੇ ਸਤਿਗੁਰੂ ਬੜੀ ਕਠਨ ਤਪਸਿਆ ਕਰਕੇ ਮਿਲਦਾ ਹੈ ਕਰਮ ਅਛੇ ਹੋਣ ਤਾਂ ਹੀ ਭਜਨ ਦੀ ਪ੍ਰਾਪਤੀ ਹੁੰਦੀ ਹੈ ਜਿਵੇ ਭਗਤ ਮਾਲ ਵਿਚ ਕਈ ਸਾਖੀਆਂ ਹਨ, ਪਰ ਸਾਨੂੰ ਤੇ ਸਾਡਾ ਸਤਿਗੁਰੂ ਸੁਖਲਾ ਹੀ ਮਿਲ ਗਿਆ ਅਤੇ ਭਜਨ ਦਾ ਭੰਡਾਰ ਵੀ । ਕੁਝ ਦੇਰ ਬਾਦ ਸਚੇ ਪਾਤਿਸਾਹ ਜੀ ਬਚਨ ਕੀਤਾ ਆ ਤੈਨੂੰ ਕੁਝ ਦਿਖਾਈਏ । ਜਦ ਸਤਿਗੁਰ ਮੇਹਰ ਕਰਦਾ ਤਾਂ ਦਿਲ ਵਿਚ ਕੋਈ ਸ਼ਕ ਨਹੀ ਰਹਿਣ ਦਿੰਦਾ । ਸੰਤਾਂ ਦਸਿਆ ਕਿ ਸਤਿਗੁਰਾਂ ਸਿਖ ਤੇ ਮੇਹਰ ਕੀਤੀ ਤੇ ਉਸ ਨੂੰ ਵਿਖਾਲਿਆ, ਕਿ ਚਾਰ ਤਪਸਵੀ ਬਹੁਤ ਹੀ ਕਠਨ ਤਪਸਿਆ ਕਰਦੇ ਹਨ । ਜਿਵੇ ਜਲ ਵਿਚ ਖਲੋ ਕੇ, ਅਗਨ ਕੋਲ ਤਪਕੇ,ਘਣੇ ਜੰਗਲ ਵਿਚ ਬੈਠ ਕੇ ਭੁਖ ਪਿਆਸ ਦੀ ਪਰਵਾਹ ਨਾ ਕਰ ਕੇ ਸਮਾਧੀ ਲੀਨ ਹਨ । ਇਹ ਸਭ ਵੇਖਕੇ ਉਹ ਬਹੁਤ ਪਰੇਸ਼ਾਨ ਹੋਇਆ ਸੋਚਣ ਲਗਾ ਇਹਨਾਂ ਦੀ ਕੀ ਇਛਾ ਹੋਵੇਗੀ ?ਇਤਨੀ ਕਠਨ ਤੱਪਸਿਆ ਕਰਦੇ ਹਨ ਪਰ ਨਾਲ ਇਹ ਕੀ ਵੇਖਦਾ ਹੈ ਕਿ ਸਭ ਦੀ ਸ਼ਕਲ ਇਕੋ ਜਹੀ ਹੈ, ਉਹ ਵੀ ਉਸੇ ਸਿਖ ਵਰਗੀ ਜਿਸ ਨੇ ਸਤਿਗੁਰਾਂ ਅਗੇ ਅਰਜ ਕੀਤੀ ਸੀ । ਇਹ ਉਸ ਨੂੰ ਬਹੁੱਤ ਅਸਚਰਜ ਲਗਿਆ ਤੇ ਹਰਾਨ ਹੋਕੇ ਸਤਿਗੁਰਾ ਅਗੇ ਅਰਜ ਕਰਨ ਲਗਾ ਕਿ ਸਚੇ ਪਾਤਿਸਾਹ ਜੀ ਇਹ ਤਪਸਵੀ ਸਾਰੇ ਬੜੀ ਕਠਕ ਤਪਸਿਆ ਕਰਦੇ ਹਨ ਪਰ ਸਭ ਦੀ ਸ਼ਕਲ ਇਕੋ ਜਹੀ ਹੈ ਉਹ ਵੀ ਮੇਰੇ ਨਾਲ ਰਲਦੀ ਹੈ । ਸਚੇ ਪਾਤਿਸਾਹ ਬਚਨ ਕੀਤਾ ਇਹ ਸਾਰੇ ਪਿਛਲੇ ਤੇਰੇ ਜਨਮ ਹਨ, ਤੂੰ ਪਿਛਲੇ ਜਨਮਾਂ ਵਿਚ ਏਨੀਆਂ ਕਠਨ ਤਪਸਿਆ ਕੀਤੀਆ ਹਨ ਤਦ ਤੈਨੂੰ ਹੁਣ ਸੁਖਲ਼ਾ ਇਹ ਰਾਹ ਮਿਲਿਆ ਹੈ, ਐਵੇ ਨਹੀ । ਸੋ ਇਸ ਦਾ ਫਇਦਾ ਭਜਨ ਬੰਦਗੀ ਕਰਕੇ ਅਗਾਹ

ਲਈ ਕੁਝ ਕਰ ਲੈਣਾ ਚਾਹੀਦਾ ਹੈ ।" ਮਾਣਸ ਜਨਮ ਦੁਲੰਭੁ ਹੈ ਇਹਦੇ ਵਰਗਾ ਹੋਰ ਕੋਈ ਜਨਮ ਨਹੀ॥ ਏਸੇ ਤਰਾਂ ਲਗਦਾ ਪੰਡਤ ਗੋਪਾਲ ਸਿੰਘ ਜੀ ਨੂੰ ਵੀ ਪਹਿਲੇ ਜਨਮਾਂ ਦੀ ਤਪਸਿਆ ਦਾ ਫਲ ਸਾਧਾਂ ਦੀ ਸੰਗਤ ਮਿਲੀ ਜਿਸਂਨੇ ਸਤਿਗੁਰਾਂ ਦੇ ਇਕ ਦਮ ਨਜਦੀਕ ਲਿਆ ਖੜਾ ਕੀਤਾ ॥ ਜਦ ਪੰਡਤ ਜੀ ਨੂੰ ਸੰਤ ਸੁੰਦਰ ਸਿੰਘ ਜੀ ਮਾਨੇ ਵਾਲੇ ਅਤੇ ਸੰਤ ਨਿਧਾਨ ਸਿੰਘ ਜੀ ਆਲਮ ਦੇ ਦਰਸਨ ਹੋਏ, ਆਲਮ ਜੀ ਦਿਵਾਨ ਵਿਚ ਹਰ ਰੋਜ ਆਖਦੇ ਭਜਨ ਪੁਛ ਲਉ ਜਿਹਨਾਂ ਦੇ ਕਰਮਾ ਵਿਚ ਹੁੰਦਾ ਬੜੀ ਸੰਗਤ ਭਜਨ ਪੁਛਦੀ । ਇਕ ਵਾਰ ਪੰਡਤ ਗੋਪਾਲ ਸਿੰਘ ਜੀ ਬੈਠੇ ਸੀ,. ਸੰਤ ਸੁੰਦਰ ਸਿੰਘ ਜੀ ਕੋਲੋ ਦੀ ਲੰਗਣ ਲਗੇ ਤੇ ਨਾਲ ਬੈਠੇ ਸੰਤਾ ਨੂੰ ਆਖਿਆ ਇਹ ਨਿਕੇ ਨੂੰ ਭਜਨ ਦੇ ਦਿਉਂ ਅਗੋ ਪੰਡਤ ਗੋਪਾਲ ਸਿੰਘ ਜੀ ਆਖਨ ਲਗੇ ਜੇਕਰ ਸੇਵਕ ਤੋ ਭਜਨ ਲੈਣਾ ਹੁੰਦਾ ਤਾਂ ਜਿਹੜਾ ਰੋਜ ਦਿਵਾਨ ਵਿਚ ਖੜਾ ਟਾਹਰਾ ਮਾਰਦਾ ਹੈ । ਭਜਨ ਪੁੱਛ ਲਵੋਂ ਉਸ ਤੋ ਮੈ ਲੈ ਲੈਣਾ ਸੀ । ਮੈਂ ਤਾਂ ਜੇਕਰ ਭਜਨ ਲੈਣਾ ਹੈ ਤਾਂ ਸੰਤ ਜੀ ਤੁਹਾਡੇ ਕੋਲੋ, ਨਹੀ ਤਾਂ ਮੈ ਭਜਨ ਨਹੀ ਜੇ ਲੈਣਾ । ਫਿਰ ਸੰਤ ਸੁੰਦਰ ਸਿੰਘ ਜੀ ਆਪ ਕ੍ਰਿਪਾ ਕੀਤੀ ਤੇ ਪੰਡਤ ਜੀ ਨੂੰ ਆਪ ਭਜਨ ਦੇ ਦਿਤਾ ਭਾਵੇ ਪੰਡਤ ਜੀ ਨੇ ਪਹਿਲਾ ਵੀ ਭਜਨ ਲਿਆ ਹੋਇਆ ਸੀ ਪਰ ਸੰਤਾਂ ਦੇ ਬਚਨਾਂ ਅਨੁਸਾਰ ਹਾਲੇ ਉਗਿਆ ਨਹੀ ਸੀ ਭਾਵ ਜਪਿਆ ਨਹੀ ਸੀ ਪਰ ਅਜ ਐਸੀ ਕ੍ਰਿਪਾ ਹੋਈ ਅੰਦਰ ਜਾਂਦਿਆ ਹੀ ਜਾਪ ਹੋਣਾ ਸ਼ੁਰੂ ਹੋ ਗਿਆ ਅਤੇ ਸਿਖੀ ਵਿਚ ਪਕੇ ਪੈਰ ਰਖ ਲਏ । ਇਹ ਸਨ ਸੰਤ ਸੁੰਦਰ ਸਿੰਘ ਜੀ ਮਾਨਾ ਵਾਲੇ ਜਿਹਨਾਂ ਤੋ ਪੰਡਤ ਗੁਪਾਲ ਸਿੰਘ ਜੀ ਨੂੰ ਭਜਨ ਦੀ ਪ੍ਰਾਪਤੀ ਹੋਈ ਅਤੇ ਪੰਡਤ ਜੀ ਸਿਖ ਸਜੇ ॥

ਸੁੰਦਰ ਤਾਂ ਵੇਖੇ ਬਹੁਤ ਨੇ ਜਗ ਤੇ,
ਪਰ ਜੀਵਨ ਵਿਚ ਸੁੰਦਰ ਕੋਈ ਕੋਈ ।
ਭਗਤੀ ਤੇ ਕਰਦੇ ਸਾਰੇ ਨੇ,
ਪਰ ਭਗਤੀ ਵਿਚ ਪੂਰਨ ਕੋਈ ਕੋਈ ।
ਸਭ ਦੁਨੀਆਂ ਲੋਚੇ ਪ੍ਰਭ ਦਰਸਨ ਨੂੰ,
ਪਰ ਦਰਸਨ ਤਾ ਪਾਉਂਦਾ ਕੋਈ ਕੋਈ ।
ਟਾਹਰਾਂ ਤਾਂ ਮਾਰਦੇ ਸਾਰੇ ਨੇ,

ਪਰ ਆਪਾ ਵਾਰਦਾ ਕੋਈ ਕੋਈ ।
ਸਤਿ ਗੁਰ ਨੇ ਸਾਜੀ ਸਭ ਦੁਨਿਆ,
ਪਰ ਜੀਵਨ ਤਾਂ ਜਿਉਦਾ ਕੋਈ ਕੋਈ ।

ਸ੍ਰੀ ਸਤਿਗੁਰਾ ਦੀ ਕ੍ਰਿਪਾ ਦੁਆਰਾ ਪੰਡਤ ਜੀ ਨੇ ਭਜਨ ਤੇ ਪਹਿਲਾ ਵੀ ਪੁਛਿਆ ਹੋਇਆ ਸੀ । ਪਰ ਹੁਣ ਇੰਜ ਜਾਪਦਾ ਜਿਵੇ ਉਗੱਣ ਦਾ ਸਮਾ ਆਇਆ ਹੈ । ੧੯੩੫ ਈ;; ਵਿਚ ਪੰਡਤ ਜੀ ਨੇ ਨੌਵੀ ਤੇ ਦਸਮੀ ਜਮਾਤ ਸੰਸਕ੍ਰਿਤੀ ਵਿਦਿਆ ਸਕੂਲ ਬਸਰਈ ਵਿਚ ਪਾਸ ਕੀਤੀ ਇਸ ਤੋ ਬਾਦ ਪੰਡਤ ਜੀ ਖੰਡੂਵਾਲੀਏ ਸੰਤ ਜਗਤ ਸਿੰਘ ਜੀ ਕੋਲ ਰਹੇ । ਸੰਤਾਂ ਕ੍ਰਿਪਾ ਦੁਆਰਾ ਏਹਨਾਂ ਇਕ ਸਾਲ ਤਿਨ ਮਹੀਨਿਆਂ ਵਿਚ ਆਦਿ ਗ੍ਰੰਥ ਦਾ ਪਾਠ ਸ਼ੁੱਧ ਕੀਤਾ ਅਰਥਾ ਨਾਲ, ਭਗਤਾ ਦੀ ਬਾਣੀ ਤੇ ਹੋਰ ਬਹੁਤ ਸਾਰੇ ਧਾਰਮਿਕ ਗ੍ਰੰਥਾਂ ਦੀ ਵਿਦਿਆ ਪ੍ਰਾਪਤ ਕੀਤੀ । ਭਗਵਤ ਗੀਤਾ ਦਾ ਪਾਠ ਤੇ ਬਚਪਨ ਤੋ ਹੀ ਸਕੂਲ ਕਰਕੇ ਜਾਦੇ ਸਨ । ਜਿਸ ਤਰਾਂ ਬਾਣੀ ਵਿਚ ਲਿਖਿਆ ਹੈ । "ਲਾਲ ਰੰਗੁ ਤਿਸ ਕਉ ਲਗਾ, ਜਿਸ ਕੇ ਵਡਭਾਗਾ " ਹੁਣ ਪੰਡਤ ਜੀ ਇਸ ਰੰਗ ਵਿਚ ਰੰਗੇ ਜਾਣ ਲਗੇ ਭਜਨ ਬੰਦਗੀ ਗੁਰਬਾਣੀ ਇਸ ਰੰਗ ਨੂੰ ਪਕਾ ਕਰਦੀ ਗਈ ਅਤੇ ਪੰਡਤ ਜੀ ਅੰਮ੍ਰਿਤ ਛਕਕੇ ਪੂਰਨ ਸਿਖੀ ਧਾਰਨ ਕਰ ਲਈ ਪਰ ਘਰ ਦੇ ਇਸ ਵਿਚ ਬਹੁਤ ਨਰਾਜਗੀ ਪ੍ਰਗਟ ਕਰਦੇ ਸਨ ਉਹ ਦੁਨਿਆਵੀ ਸੋਚ ਨਾਲ ਸੋਚਦੇ ਸੀ ਕਿ ਇਕ ਪੰਡਤਾਂ ਦਾ ਮੁੰਡਾ ਸਿਖ ਬਣ ਗਿਆ ! ਉਹ ਵੀ ਨਾਮਧਾਰੀਆ, ਕਿਉਕੇ ਉਸ ਸਮੇਂ ਤਾਂ ਜੇ ਕੋਈ ਸਿਖ ਵੀ ਨਾਮਧਾਰੀਆ ਬਣ ਜਾਂਦਾ ਸੀ ਤਾਂ ਵੀ ਘਰ ਦੇ ਅਤੇ ਰਿਸ਼ਤੇਦਾਰ ਇੰਝ ਅਫਸੋਸ ਪ੍ਰਗਟ ਕਰਦੇ ਸੀ ਜਿਵੇਂ ਕੋਈ ਸੰਸਾਰ ਤੋ ਚਲਾ ਗਿਆ ਹੋਵੇ, ਉਹ ਵੀ ਠੀਕ ਸਨ ; ਕਿਉਕੇ ਉਸ ਸਮੇਂ ਦੇ ਨਾਮਧਾਰੀਏ ਵੀ ਇਹੋ ਜਹੇ ਨਾਮਧਾਰੀਏ ਹੁੰਦੇ ਸੀ । ਜਿਹੜੇ ਇਸ ਦੁਨਿਆ ਵਿਚ ਰਹਿੰਦੇ ਹੋਏ ਵੀ ਇਸ ਦੁਨਿਆ ਤੋ ਵਖਰੇ ਹੁੰਦੇ ਸਨ, ਉਹ ਆਖਦੇ ਸਨ : " ਬਣਿਆ ਨਾਮਧਾਰੀਆ ਤਾਂ ਸੜੈ ਸਾਕ " ਉਹ ਦੁਨੀਆ ਦੇ ਰਿਸ਼ਤੇ ਨੂੰ ਆਪਣਾ ਨਹੀ ਸਨ ਜਾਣਦੇ, ਉਹ ਸਭ ਕੁਛ ਸਤਿਗੁਰ ਨੂੰ ਸੌਂਪ ਦਿੰਦੇ ਸਨ । "ਆਪੁ ਗਵਾਈਐ ਤਾ ਸਹੁ ਪਾਈਐ " ਉਹ ਇਸ ਵਿਚ ਪੂਰਨ ਉਤਰਦੇ ਸੀ, ਆਪ ਇਸ ਸੰਸਾਰ ਤੋ ਵਖਰੇ ਰਹਿੰਦੇ ਸਨ ਅਤੇ ਉਹਨਾਂ ਦੀ ਚਾਲ ਵੀ ਵਖਰੀ ਹੁੰਦੀ, ਨਾਂ ਕਿਸੇ ਤੋ ਡਰਦੇ ਤੇ ਨਾਂ ਹੀ ਡਰਾਉਦੇ ਸਨ । ਸਭ ਕੁਝ

ਹੁੰਦਿਆ ਹੋਇਆ ਵੀ ਉਹ ਨਿਰਮਾਣਤਾ ਵਿਚ ਰਹਿੰਦੇ ਸੀ ਸਤਿਗੁਰਾਂ ਦੇ ਹੁਕਮ ਦੀ ਪਾਲਣਾ ਕਰਨਾ ਆਪਣਾ ਕਰਤਵ ਸਮਝਦੇ ਸਨ । ਉਹਨਾਂ ਨੂੰ ਪੂਰਨ ਗਿਆਨ ਸੀ ਕੇ ਜੋ ਸਤਿਗੁਰ ਕਰਦਾ ਉਸ ਵਿਚ ਹੀ ਸਾਡਾ ਸੁਖ ਹੈ । ਏਹ ਗਲ ਕਹਿਣੀ ਬੜੀ ਸੌਖੀ ਲਗਦੀ ਹੈ ਪਰ ਮੰਨਣੀ ਬੜੀ ਮੁਸ਼ਕਲ ਜਾਪਦੀ ਹੈ ਕਿਉਕੇ ਇਸ ਸੰਸਾਰ ਤੇ ਬੰਦਾ ਆਪਣੇ ਆਪ ਨੂੰ ਬਹੁਤ ਅਕਲਮੰਦ ਆਖਵਾਉਦਾ ਹੈ ਪਰ ਅਸਲੀ ਸੋਝੀ ਸਤਿਗੁਰੂ ਕਿਸੇ ਕਿਸੇ ਨੂੰ ਹੀ ਬਖਸ਼ਦਾ ਹੈ । ਜਿਵੇ ਸੱਚੇ ਪਾਤਿਸਾਹ ਜੀ ਟੇਪ ਭਾਸ਼ਨ ਵਿਚ ਇਕ ਗੁਜਰ ਪ੍ਰਵਾਰ ਦੀ ਵਾਰਤਾ ਇਸ ਤਰਾਂ ਦਸਣ ਦੀ ਕਿਰਪਾ ਕਰਦੇ ਹਨ । ਇਕ ਗੁਜਰ ਨੇ ਆਪਣੀ ਕੁੜੀ ਨੂੰ ਹਰ ਰੋਜ ਦੁੱਧ ਵੇਚਣ ਲਈ ਭੇਜਣਾ ਪਰ ਨਾਲ ਹੀ ਇਹ ਸਿਖਿਆ ਦੇਣੀ ਕਿ ਤੂੰ ਪਟਿਆਂ ਦੇ ਡੇਰੇ ਵਲ ਨਾ ਜਾਈ । ਉਥੇ ਇਕ ਸੰਤਾ ਦਾ ਡੇਰਾ ਸੀ ਜਿਸ ਨੂੰ ਉਹ ਪਟਿਆ ਦਾ ਡੇਰਾ ਆਖਦਾ ਸੀ । ਲੜਕੀ ਨੇ ਪਿਤਾ ਦਾ ਆਖਾ ਮੰਨ ਕੇ ਹਰ ਰੋਜ ਦੂਰੋ ਹੀ ਆ ਜਾਣਾ, ਪਰ ਇਕ ਦਿਨ ਬਹੁਤ ਗਰਮੀ ਸੀ, ਉਹ ਥੱਕੀ ਹੋਈ ਵੀ ਸੀ ਅਤੇ ਗਰਮੀ ਨੇ ਉਸ ਨੂੰ ਬਿਆਕੁਲ ਕੀਤਾ ਹੋਇਆ ਸੀ, ਉਸ ਨੇ ਸੋਚਿਆ ਦੁੱਧ ਤਾਂ ਮੈਂ ਹੁਣ ਵੇਚ ਆਈ ਹਾਂ ਮੇਰੇ ਕੋਲ ਹੋਰ ਤਾਂ ਕੁਝ ਹੈ ਹੀ ਨਹੀ ਜਿਹੜਾ ਉਹ ਮੇਤੋਂ ਲੈ ਲੈਣਗੇ ਸੋ ਹੁਣ ਮੈ ਕਿਉਨਾਂ ਉਹਥੇ ਠੰਡੀ ਹਵਾ ਹਾਰੇ ਬੈਠ ਕੇ ਜਾਂਦੀ ਹੈ । ਉਸ ਨੂੰ ਇਹ ਸੋਝੀ ਨਹੀ ਸੀ ਕਿ ਸਾਥ ਸੰਗਤ ਤੋਂ ਤਾਂ ਬਹੁਤ ਕੁਝ ਮਿਲਦਾ ਹੈ ਉਹ ਆਪਣੇ ਆਪ ਨੂੰ ਪਕਾ ਕਰ ਕੇ ਡੇਰੇ ਵਲ ਨੂੰ ਤੁਰ ਪਈ ਜਦ ਡੇਰੇ ਦੇ ਕੋਲ ਆਈ ਤਾਂ ਠੰਡੀ ਛਾਂ ਵੇਖ ਕੇ ਉਥੇ ਬੈਠ ਗਈ, ਉਹਥੇ ਹੀ ਇਕ ਸਾਧਾਂ ਦੀ ਮੰਡਲੀ ਬੈਠੀ ਸੀ । ਉਹ ਠੰਡੀ ਹਵਾ ਦੇ ਅਨੰਦ ਨਾਲ ਨਾਲ ਸਾਧਾਂ ਦੀਆ ਗੱਲਾ ਸੁਣਦੀ ਰਹੀ ਤੇ ਉਹਨਾਂ ਨੂੰ ਪੁਛਨ ਲਗੀ ਕਿ ਸੰਤ ਜੀ ਮੈ ਤੁਹਾਡੀਆਂ ਗੱਲਾ ਸੁਣਦੀ ਹਾਂ ਬੋਲੀ ਵੀ ਸੱਮਝ ਦੀ ਹਾਂ ਪਰ ਮੈਨੂੰ ਸੱਮਝ ਨਹੀ ਆਉਦੀ ਤੁਸੀ ਕੀ ਗੱਲਾ ਕਰਦੇ ਹੋ ? ਸੰਤਾ ਆਖਿਆ ਬੀਬੀ ਅਸੀ ਸੱਤ ਅਤੇ ਆਸੱਤ ਦੀ ਵੀਚਾਰ ਕਰਦੇ ਹਾਂ । ਉਸ ਲੜਕੀ ਨੇ ਪੁਛਿਆ ਉਹ ਕੀ ਹੁੰਦਾ ਹੈ ? ਸੰਤਾਂ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਉਸਨੂੰ ਸਮਝ ਨਾ ਆਈ ਤਾਂ ਸੰਤਾ ਆਖਿਆ ਅਛਾ ਦਸ ਤੂੰ ਕੀ ਕੰਮ ਕਰ ਦੀ ਹੈ । ਉਸ ਨੇ ਉਤਰ ਦਿਤਾ ਜੀ ਦੁੱਧ ਵੇਚਦੀ ਹਾਂ । ਸੰਤਾ ਆਖਿਆ ਦਸ ਪਾਣੀ ਪਾਂਦੀ ਹੈ ? ਲੜਕੀ ਨੇ ਉਤੱਰ ਦਿਤਾ ਹਾਂ ਜੀ, ਪਾਂਦੀ ਹਾਂ । ਸੰਤਾ ਆਖਿਆ ਬਸ ਜਿਹੜਾ ਦੁੱਧ ਹੈ ਉਹ ਸੱਤ ਹੈ ਤੇ ਜਿਹੜਾ ਪਾਣੀ ਹੈ ਉਹ ਆਤੱਸ ਹੈ । ਅਸੀ ਇਸੇ ਸੱਤ ਤੇ ਅਸੱਤ ਦੀ ਵਿਚਾਰ ਕਰਦੇ ਹਾਂ । ਉਸ ਗੁਜਰ ਦੀ ਲੜਕੀ ਤੇ ਸਾਧਾਂ ਦੀ ਕਿਰਪਾ ਹੋ ਗਈ

ਉਸ ਦਾ ਜੀਵਨ ਪਲਟਾਉਣ ਦਾ ਸਮਾਂ ਆ ਗਿਆ । ਉਸ ਦੇ ਅੰਦਰ ਇਹ ਗਿਆਨ ਘਰ ਕਰ ਗਿਆ ਉਹ ਘਰ ਗਈ ਤਾਂ ਸ਼ਾਮ ਨੂੰ ਹਰ ਰੋਜ ਵਾਂਗ ਗਾਹਕ ਦੁਧੱ ਲੈਣ ਆਇਆ ਤਾਂ ਉਸ ਗੁਜਰ ਨੇ ਆਪਣੀ ਲੜਕੀ ਨੂੰ ਵਾਜ ਮਾਰ ਕੇ ਹਰ ਰੋਜ ਦੀ ਤਰਾਂ ਆਖਿਆ, ਆਪਣੀ ਗੁਪਤ ਭਾਸ਼ਾ ਵਿਚ, ਭਾਂਡਾ ਸਾਫ ਕਰਕੇ ਲਿਆ ਭਾਵ ਭਾਂਡੇ ਵਿਚ ਪਾਣੀ ਪਾਕੇ ਲਿਆ । ਪਰ ਉਸ ਤੇ ਸੰਤਾ ਦੀ ਕ੍ਰਿਪਾ ਹੋ ਗਈ ਸੀ । ਉਸ ਨੇ ਚੰਗੀ ਤਰਾਂ ਭਾਂਡਾ ਸਾਫ ਕਰਕੇ ਲਿਆਦਾ । ਗੁਜਰ ਨੂੰ ਵੇਖ ਕੇ ਬਹੁਤ ਗੁਸਾ ਆਇਆ ਉਸ ਨੇ ਫਿਰ ਆਖਿਆ,ਕੁੜੀਏ ! ਮੈ ਤੈਨੂੰ ਆਖਿਆ ਭਾਂਡਾ ਚੰਗੀ ਤਰਾਂ ਸਾਫ ਕਰ, ਉਸ ਨੇ ਫਿਰ ਹੋਰ ਚੰਗੀ ਤਰਾਂ ਕਪੜੇ ਨਾਲ ਸਾਫ ਕਰ ਦਿਤਾ । ਗੁਜਰ ਨੂੰ ਗੁੱਸਾ ਤਾਂ ਬਹੁਤ ਆਇਆ ਪਰ ਗਾਹਕ ਦੇ ਸਾਹਮਣੇ ਕੁੱਝ ਕਹਿ ਨਹੀ ਸੀ ਸਕਦਾ । ਉਸ ਨੇ ਦੁੱਧ ਚੌ ਕੇ ਗਾਹਕ ਨੂੰ ਦੇ ਦਿਤਾ । ਪਰ ਕਰੋਧ ਨਾਲ ਭਰਿਆ ਹੋਇਆ ਸੀ । ਜਦ ਗਾਹਕ ਚਲੇ ਗਿਆ ਤਾਂ ਰਾਤ ਨੂੰ ਉਸ ਨੇ ਉਸ ਲੜਕੀ ਨੂੰ ਥਮ ਦੇ ਨਾਲ ਬੰਨ ਕੇ ਕੁਟਣਾ ਸ਼ੁਰੂ ਕੀਤਾ ਅਤੇ ਆਖੇ ਕਿ ਤੈਨੂੰ ਉਥੇ ਵਿਆਹਵਾਂ ਗਾ ਜਿਥੇ ਤੂੰ ਹਮੇਸ਼ਾ ਦੁਖੀ ਰਹੇ ।

ਉਸ ਸਮੇਂ ਰਾਜੇ ਰਾਤ ਨੂੰ ਬੀ ਯਾਤਰਾ ਕਰਦੇ ਹੁੰਦੇ ਸੀ । ਭਾਵ ਰਾਤ ਨੂੰ ਚੋਰੀ ਭੇਸ ਬਦਲਾ ਕੇ ਬਾਹਰ ਜਾਂਦੇ ਸਨ । ਜਾਕੇ ਬਾਹਰ ਵੇਖਦੇ ਸਨ ਕਿ ਲੋਕਾਂ ਨੂੰ ਕੋਈ ਤੰਗ ਤਾਂ ਨਹੀ ਕਰਦਾ, ਅਗਰ ਕੋਈ ਦੁਖੀ ਹੁੰਦਾ ਤਾਂ ਉਸ ਦਾ ਦੁੱਖ ਦੂਰ ਕਰਨ ਦਾ ਢੰਗ ਲਭਦੇ ਇਸ ਲਈ ਉਹ ਚੋਰੀ ਸਭ ਦੀਆ ਗੱਲਾਂ ਬਾਤਾਂ ਸੁਣਦੇ ਕਿ ਰਾਜ ਵਿਚ ਕੋਈ ਇਹੋ ਜਿਹਾ ਬੰਦਾ ਤਾਂ ਨਹੀ ਜੋ ਆਪਣਾ ਰੋਹਭ ਲੋਕਾ ਤੇ ਪਾ ਕੇ ਤੰਗ ਕਰਦਾ ਹੋਵੇ । ਉਸ ਦਿੱਨ ਉਹ ਰਾਜਾ ਉਧਰੋ ਦੀ ਨਿਕਲਿਆ ਤਾਂ ਉਸ ਨੇ ਉਹ ਸਾਰੀਆ ਗਲਾਂ ਸੁਣ ਲਈਆਂ । ਸਵੇਰ ਹੋਈ ਤਾਂ ਰਾਜੇ ਨੇ ਉਸ ਗੁਜਰ ਨੂੰ ਤੇ ਉਸ ਦੀ ਲੜਕੀ ਦੋਨਾ ਨੂੰ ਆਪਣੇ ਰਾਜ ਦਰਵਾਰ ਵਿਚ ਬੁਲਾਇਆ । ਸਭ ਤੋ ਪਹਿਲਾ ਲੜਕੀ ਨੂੰ ਪੁਛਿਆ ਕਿ ਤੂੰ ਕਲ ਆਪਣੇ ਪਿਉ ਦੇ ਆਖੇ ਕਿਉਂ ਨਹੀ ਸੀ ਲਗਦੀ ? ਉਸ ਨੇ ਉਤਰ ਦਿਤਾ ਮੇਰਾ ਪਿਉ ਮੈਨੂੰ ਝੂਠੱ ਬੋਲਣ ਲਈ ਆਖਦਾ ਸੀ, ਮੈ ਝੂਠ ਨਹੀ ਬੋਲਣਾ ਮੈਨੂੰ ਸਾਧਾਂਦੀ ਸੰਗਤ ਤੋ ਸਿਖਿਆ ਮਿਲੀ ਹੈ ਇਸ ਕਈ ਮੈਂ ਇਹ ਪਾਪ ਨਹੀ ਕਰਨਾ, ਜਿਹੜਾ ਦੁਖਾਂ ਦਾ ਕਾਰਨ ਬਣੇ । ਰਾਜੇ ਨੇ ਫਿਰ ਗੁਜਰ ਦੀ ਵਾਰਤਾ ਸੁਣੀ ਤਾਂ ਉਸ ਨੂੰ ਆਖਿਆ ਤੂੰ ਹੁਣ ਆਪਣੇ ਘਰ ਜਾ ਇਸ ਵਾਰੀ ਤੈਨੂੰ ਮਾਫ ਕਰ ਦਿੰਦਾ ਹਾਂ । ਅਗੋ ਸੋਚ ਕੇ ਚੱਲੀ ਅਤੇ ਲੜਕੀ ਨੂੰ ਆਖਿਆ ਤੂੰ ਅਜ ਤੋ ਮੇਰੀ ਲੜਕੀ ਹੋ ਤੂੰ ਮੇਰੀ ਲੜਕੀ ਦੇ ਮਹਿਲਾ ਵਿਚ ਜਾ । ਮੇਰੇ ਕਹਿਣ ਤੋ ਭਾਵ ਸਾਧਾਂ ਦੀ ਸੰਗਤ ਇਕ ਘੜੀ

ਦੀ ਵੀ ਜੀਵਨ ਪਲਟਾ ਕੇ ਰਖ ਦਿੰਦੀ ਹੈ । ਸੋ ਪੰਡਤ ਜੀ ਨੂੰ ਤਾਂ ਉਹ ਸਾਧਾਂ ਦੀ ਸੰਗਤ ਹੋ ਚੁਕੀ ਸੀ ਜੋ ਵੜੇ ਵੜੇ ਆਕੜਖਾਂਨਾਂ ਦਾ ਜੀਂਵਨ ਬਦਲ ਦਿੰਦੇ ਸਨ ਪਰ ਘਰਦੇ ਦੁਨਿਆਵੀ ਖਿਆਲਾ ਨਾਲ ਸੋਚਦੇ ਸਨ ਕਿ ਸਾਡਾ ਮੁੰਡਾ ਨਾਮਧਾਰੀ ਬਣ ਗਿਆ ਤਾਂ ਇਸ ਦੀ ਜਿੰਦਗੀ ਮੁਸ਼ਕਲਾਂ ਵਿਚ ਪੈ ਜਾਣੀ ਹੈ । ਉਹ ਇਹੋ ਸੋਚ ਸੋਚ ਕੇ ਦੁਖੀ ਹੁੰਦੇ ਸਨ, ਪਰ ਇਹ ਤਾਂ ਪੰਡਤ ਜੀ ਦੇ ਵੀ ਨਹੀ ਸੀ ਵਸ ਉਹਨਾਂ ਦੇ ਪੂਰਬਲੇ ਕਰਮਾ ਅਨੁਸਾਰ ਉਹਨਾਂ ਨੂੰ ਇਹ ਸੰਗਤ ਮਿਲੀ ਸੀ, ਇਸ ਲਈ ਉਹਨਾਂ ਨੂੰ ਕੋਈ ਡਰ ਨਹੀ ਸੀ ਲਗਦਾ ਕਿਉਕੇ ਪੰਡਤ ਜੀ ਤਾਂ ਸ੍ਰੀ ਸਤਿਗੁਰਾ ਦੇ ਆਸ਼ਿਕ ਬਣ ਚੁਕੇ ਸਨ । “ਆਸ਼ਿਕ ਹੈ ਤੇਰੇ ਦਿਦਾਰ ਕੇ,ਅਬ ਯੇਹ ਜਾਮ ਪੀ ਬੈਠੇ, ਦੁਨੀਆ ਕੀ ਪਰਵਾਹ ਨਹੀ,ਬਿਨਾ ਇਸ ਕੇ ਜੀਲੇ ਗੇ ”। ਪੰਡਤ ਜੀ ਦਾ ਪਿਆਰ ਸਤਿਗੁਰਾਂ ਦੇ ਚਰਨਾਂ ਨਾਲ ਬਣ ਗਿਆ ਸੀ, ਉਹਨਾਂ ਨੂੰ ਇਸ ਵਿਚ ਹੀ ਸੁਖ ਜਾਪਦਾ ਸੀ ਏਹ ਹੈ ਭੀ ਸੱਚ ਸੀ।

# ਪੰਡਤ ਜਗਤ ਸਿੰਘ ਜੀ

ਇਥੈ ਸੰਤ ਜਗਤ ਸਿੰਘ ਜੀ ਦੇ ਜੀਵਨ ਵਾਰੇ ਵੀ ਜਾਣੂ ਕਰਣਾ ਬਹੁਤ ਜਰੂਰੀ ਹੈ । ਇਸ ਦੁਨੀਆਂ ਵਿਚ ਸਿਰਫ ਇਕ ਸਤਿਗੁਰ ਹੀ ਹੈ ਜੋ ਕਿ ਭਰੇ ਸੰਸਾਰ ਵਿਚੋਂ ਕਿਸੇ ਨਾ ਕਿਸੇ ਤਰਾਂ ਆਪਣਿਆਂ ਨੂੰ ਲਭਣ ਦੀ ਵਿਧੀ ਬਣਾ ਹੀ ਲੈਨਦਾ ਹੈ ।

ਸੰਤ ਜਗਤ ਸਿੰਘ ਜੀ ਵੀ ਇਕ ਪੰਡਤ ਘਰਾਣੇ ਵਿਚੋਂ ਸਨ । ਇਨਾਂ ਦੇ ਪਿਤਾ ਜੀ ਦਾ ਨਾਮ ਪੰਡਤ ਰੁਲਦੂ ਰਾਮ ਅਤੇ ਮਾਤਾ ਜੀ ਦਾ ਨਾਮ ਬੀਬੀ ਨਿਹਾਲ ਕੋਰ ਸੀ ਇਹ ਬ੍ਰਾਹਮਣ ਪਰਿਵਾਰ ਵਿਚੋ ਸਨ, ਇਸ ਲਈ ਇਹਨਾਂ ਨੂੰ ਪੰਡਤ ਜੀ ਆਖਕੇ ਬੁਲਾਦੇਂ ਸੀ । ਆਖਦੇ ਨੇ ਕਿ ਪੰਡਤ ਜਗਤ ਸਿੰਘ ਜੀ ਅਜੇ ਛੋਟੇ ਹੀ ਸਨ ਇਹਨਾਂ ਨੂੰ ਮਿਰਗੀ ਦੀ ਬੀਮਾਰੀ ਨੇ ਆਪਣਾ ਸ਼ਿਕਾਰ ਬਣਾ ਰਖਿਆ ਸੀ ।ਉਹਨਾਂ ਦੇ ਪਿਤਾ ਪੰਡਤ ਰੁਲਦੂ ਰਾਮ ਅਤੇ ਉਹਨਾਂ ਦੇ ਮਾਤਾ ਜੀ ਨੂੰ ਇਸ ਵਾਰੇ ਬੜੀ ਚਿੰਤਾ ਲਗੀ ਰਹਿੰਦੀ ਕਿਉਕੇ ਇਸ ਬਿਮਾਰੀ ਦਾ ਪਤਾ ਨਹੀ ਸੀ ਲਗਦਾ ਕਦੋ ਦੋਰਾ ਪੈਣਾ ਹੈ ? ਇਸ ਤੌਂ ਛੁਟਕਾਰਾ ਪਾਣ ਲਈ ਮਾਂ ਬਾਪ ਇਧਰ ਉਧਰ ਸਿਆਣਿਆ ਨੂੰ ਪੁਛਦੇ ਗਿੱਛਦੇ ਰਹਿੰਦੇ ਅਤੇ ਜੋ ਭੀ ਕੋਈ ਆਖਦਾ ਉਹ ਕਰਦੇ। ਇਸੇ ਤਰਾਂ ਉਹਨਾਂ ਨੂੰ ਇਕ ਮੰਤਰ ਜੰਤਰ ਵਾਲਾ ਤਵੀਤ ਬਣਾ ਕੇ ਕਿਸੇ ਨੇ ਦਿੱਤਾ ਅਤੇ ਆਖਿਆ ਇਹ ਗੱਲ ਤੋ ਲਾਹਣਾ ਨਹੀ । ਪੰਡਤ ਰੁਲਦੂ ਰਾਮ ਨੇ ਕਾਕਾ ਜਗਤ ਰਾਮ ਦੇ ਗਲ ਵਿਚ ਪਾ ਦਿਤਾ ਅਤੇ ਬੜਾ ਖਿਆਲ ਰਖਿਆ ਜਾਂਦਾ ਕਿਤੇ ਗਲ ਵਿਚੋ ਨਾ ਲਿਥੇ ?

ਇਕ ਦਿਨ ਉਸ ਪਾਸੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਦੌਰਾ ਸੀ ਪਿੰਡ ਗੁਰੂ ਚੱਕ । ਪੰਡਤ ਰੁਲਦੂ ਰਾਮ ਵੀ ਜਗਤ ਰਾਮ ਨੂੰ ਲੈਕੇ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਗਏ । ਜਦ ਮੱਥਾ ਟੇਕਿਆ ਤਾਂ ਸਤਿਗੁਰਾਂ ਬਚਨ ਕੀਤਾ ਕਿ ਕਾਕੇ ਦੇ ਗੱਲ ਵਿਚ ਕੀ ਹੈ? ਰੁਲਦੂ ਰਾਮ ਨੇ ਦਸਿਆ ਮਿਰਗੀ ਦੀ ਬਿਮਾਰੀ ਕਰਕੇ ਇਸ ਦੇ ਰਖ ਦਾ ਤਬੀਤ ਪਾਇਆ ਹੈ । ਸੱਚੇ ਪਾਤਿਸਾਹ ਜੀ ਨੇ ਸਿੱਖ ਨੂੰ ਹੁਕਮ ਦਿਤਾ ਤੋੜ ਕੇ ਬਾਹਰ ਸੁਟਦੇ ਸਿਖ ਨੇ ਹੁਕਮ ਅਨੁਸਾਰ ਇਸੇ ਤਰਾਂ ਕੀਤਾ । ਸੱਚੇ ਪਾਤਿਸਾਹ ਭਜਨ ਦਾ ਹੁਕਮ ਦਿਤਾ, ਸਤਿਗੁਰਾਂ ਦੇ ਹੁਕਮ ਅਨੁਸਾਰ ਕੰਨ ਵਿੱਚ ਭਜਨ ਦੇ ਦਿਤਾ । ਰੁਲਦੂ ਰਾਮ ਜੀ ਅਜੇ ਸ੍ਰੀ ਸਤਿਗੁਰੂ ਜੀ ਦੇ ਬਚਨਾਂ ਦੀ ਮੈਹਿਮਾ ਤੋਂ ਏਨਾ ਜਾਣੂ

ਨਹੀ ਸਨ । ਇਸ ਲਈ ਇਹਨਾਂ ਨੂੰ ਯਾਕੀਨ ਨਹੀ ਸੀ ਆਇਆ ਕੇ ਸਤਿਗੁਰਾਂ ਕਿਹੜੀ ਕ੍ਰਿਪਾ ਕਰ ਦਿੱਤੀ ਹੈ, ਉਸ ਦੇ ਦਿਲ ਵਿਚ ਇਹ ਡਰ ਸੀ ਕਿ ਕਿਤੇ ਬਗੈਰ ਤਬੀਤ ਤੋਂ ਜਗਤ ਰਾਮ ਨੂੰ ਮਿਰਗੀ ਫੇਰ ਨਾ ਆ ਘੇਰੇ ਉਸ ਨੇ ਦੌੜ ਕੇ ਉਹ ਤਬੀਤ ਚੁਕ ਲਿਆ । ਉਹ ਪਹਿਲਾ ਬਹੁਤ ਡਰਰਿਆ ਹੋਇਆ ਸੀ ਕਿਉਕੇ ਤਬੀਤ ਦੇਣ ਵਾਲੇ ਨੇ ਕਿਹਾ ਸੀ ਕਿ ਏਹ ਲਾਹਣਾ ਨਹੀ । ਰੁਲਦੂ ਰਾਮ ਨੂੰ ਇਹ ਨਹੀ ਸੀ ਪਤਾ ਕਿ ਜਗਤ ਰਾਮ ਤੇ ਹੁਣ ਜਗਤ ਸਿੰਘ ਬਣ ਗਿਆ ਹੈ ਉਸ ਦੇ ਅੰਦਰ ਸ੍ਰੀ ਸਤਿਗੁਰਾਂ ਨੇ ਭਜਨ ਦਾ ਉਹ ਦਾਰੂ ਦੇ ਦਿਤਾ ਹੈ ਜਿਸ ਨਾਲ ਬਿਮਾਰੀ ਤਾਂ ਕੀ ਹੈ ਹੇਰ ਕੋਈ ਭੀ ਆਦੀ ਉਪਾਦੀ ਨੇੜੇ ਨਹੀ ਆ ਸਕਦੀ । ਜਿਸ ਕੋਲ ਇਹ ਖਾਜ਼ਾਨਾ ਹੋ ਜਾਦਾ ਹੈ ਉਹ ਤੇ ਹੋਰ ਕਈਆ ਦਾ ਭਲਾ ਕਰਨ ਤੋ ਭੀ ਸੰਕੋਚ ਨਹੀ ਕਰਦਾ, ਸਤਿਗੁਰਾਂ ਦੀ ਮਿਹਰ ਦਾ ਸਦਕਾ ਉਸ ਤੋ ਬਾਦ ਇਹਨਾਂ ਨੂੰ ਮ੍ਰਿਗੀ ਦਾ ਦੌਰਾ ਨਹੀ ਪਿਆ ।

ਸੰਤ ਜਗਤ ਸਿੰਘ ਜਦ ਉਮਰ ਵਿਚ ਵਡੇ ਹੋ ਗਏ ਅਤੇ ਭਜਨ ਬੰਦਗੀ ਕਰਕੇ ਸਭ ਦਾ ਭਲਾ ਕਰਨ ਲਗੇ ਤਾਂ ਸਾਰੇ ਇਹਨਾਂ ਨੂੰ ਭੁਰੀ ਵਾਲੇ ਸੰਤ ਆਖ ਕੇ ਬੁਲਾਦੇਂ ਸਨ ਕਿਉਕੇ ਇਹ ਹਰ ਵਕਤ ਆਪਣੇ ਤਨ ਨੂੰ ਇਕ ਭੁਰੇ. ਨਾਲ ਢੱਕ ਕੇ ਰੱਖਦੇ ਸਨ,ਇਹ ਭਗਤੀ ਕਰ ਕੇ ਉਸ ਅਸਥਾਨ ਤੇ ਪਹੁੰਚ ਗਏ ਸਨ ਜਿੱਥੇ ਸੰਸਾਰ ਦੀ ਕੋਈ ਵੀ ਲਾਲਸਾ ਨਹੀ ਰਹਿੰਦੀ, ਇਸੇ ਤੇ ਉਹਨਾਂ ਦਾ ਨਾਮ ਭੂਰੀ ਵਾਲੇ ਪੈ ਗਿਆ ਸੀ,ਇਹਨਾਂ ਦਾ ਡੇਰਾ ਸ਼ਮੀਰ ਪੁਰ ਜਿਲਾ ਸਿਆਲਕੋਟ ਵਿਚ ਸੀ । ਜਿਸ ਤਰਾਂ ਪਹਿਲਾ ਦਸਿਆ ਹੈ ਇਹ ਪੰਡਤ ਘਰਾਣੇ ਦੇ ਸਨ ਪੂਰਨ ਵਿਦਵਾਨ ਅਤੇ ਇਹ ਵਿਦਿਆ ਭੰਡਾਰ ਦੇ ਦਾਨੀ ਭੀ ਰਜ ਕੇ ਸਨ, ਸੰਤ ਜਗਤ ਸਿੰਘ ਦਾ ਤੇਜ ਇਤਨਾ ਸੀ ਕਿ ਜੋ ਉਹ ਬਚਨ ਕਰਨ ਕੋਈ ਉਲਟਾ ਨਹੀ ਸੀ ਸਕਦਾ । ਏਹਨਾਂ ਦੇ ਡੇਰੇ ਬਹੁਤ ਸਾਰੇ ਅੰਗ ਹੀਣ ਵੀ ਆਕੇ ਅਪਣਾ ਜਨਮ ਸੁਧਾਰਨ ਲਈ ਵਿਦਿਆ ਦਾ ਦਾਨ ਪ੍ਰਾਪਤ ਕਰਦੇ ਸਨ, ਸੰਤ ਜਗਤ ਸਿੰਘ ਜੀ ਇਸ ਵਿਚ ਬਹੁਤ ਵਡੇ ਦਾਨੀ ਸਨ ਅਤੇ ਸਭ ਨੂੰ ਭਜਨ ਬੰਦਗੀ ਵਿਚ ਵੀ ਪਿਛੇ ਨਹੀ ਸਨ ਰਹਿਣ ਦਿੰਦੇ ਕਿਉਕੇ ਇਹ ਭੰਡਾਰ ਇਹਨਾਂ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਭੰਡਾਰ ਚੋ ਮਿਲਿਆ ਹੋਇਆ ਸੀ । ਸਤਿਗੁਰਾਂ ਦੀਆ ਮੇਹਰਾ ਦਾ ਸੱਦਕਾ ਭਗਤੀ ਵਿਚ ਏਥੋ ਤਕ ਪਹੁੰਚ ਗਏ ਸਨ ਕਿ ਜਦ ਸਮਾਧੀ ਲੀਨ ਹੁੰਦੇ ਤਾਂ ਕੋਈ ਘੰਟਿਆ ਦੀ ਗੱਲ ਨਹੀ ਸੀ ਬਲਕੇ ਕਈ ਕਈ ਦਿਨ ਸਮਾਧੀ ਲੀਨ ਰਹਿੰਦੇ ਸਨ ।

ਉਹਨਾਂ ਦੀ ਇਹ ਭਗਤੀ, ਉਪਕਾਰ ਤੇ ਦਿਆਲਤਾ ਦੇ ਕਾਰਣ ਮਾਨਾ ਵਾਲੇ ਸਾਰੇ ਸਰਦਾਰ ਇਹਨਾਂ ਨੂੰ ਸ੍ਰੀ ਗੁਰੂ ਗੁਬਿੰਦ ਸਿੰਘ ਜੀ ਦਾ ਸਰੂਪ ਮੰਨਦੇ ਸਨ ।ਜਦ ਉਹਨਾਂ ਨੇ ਝੜਾਈ ਕੀਤੀ ਤਾਂ ਸਾਰੇ ਆਖਦੇ ਸਨ, ਅਜ ਸਾਥੋਂ ਸਾਡਾ ਗੁਰੁ ਗੋਬਿੰਦ ਸਿੰਘ ਅਲੋਪ ਹੋ ਗਿਆ ਕਿਉਕੇ ਸੰਤ ਜੀ ਜਿੰਦਗੀ ਦੇ ਸਫਰ ਵਿਚ ਹਮੇਸ਼ਾ ਜੜ ਮਾਇਆ ਤੋ ਚੇਤਨ ਮਾਇਆ ਦੋਨਾਂ ਦੋ ਤਿਆਗੀ ਰਹੇ । ਪੰਡਿਤ ਗੋਪਾਲ ਸਿੰਘ ਜੀ ਵੀ ਦਸਦੇ ਹਨ ਇਹਨਾਂ ਤੇ ਵੀ ਉਹਨਾਂ ਦੀ ਹੀ ਮੇਹਰ ਹੋਈ ਸੀ । ਵਿਦਿਆ ਦੀ ਸਿਖਿਆ ਦਾ ਭੰਡਾਰ ਏਥੋਂ ਹੀ ਪ੍ਰਾਪਤ ਕੀਤਾ ਸੀ, ਜਿਸ ਦਾ ਸਦਕਾ ਅਜ ਤਕ ਪੰਡਤ ਜੀ ਨੂੰ ਕੋਈ ਵੀ ਪ੍ਰਾਸ਼ਨ ਕਰੇ ਉਸ ਦਾ ਉਤਰ ਸੁਧ ਤੇ ਸੁਪਸ਼ਟ ਸਭ ਨੂੰ ਮਿਲ ਜਾਂਦਾ ਹੈ । ਪੰਡਤ ਗੁਪਾਲ ਸਿੰਘ ਜੀ ਹੁਣ ਦਿਲੋ ਏਹਨਾਂ ਦੀ ਮੇਹਰ ਨਾਲ ਪੂਰਨ ਨਾਮਧਾਰੀ ਸਿਖ ਸਜ ਗਏ ।

ਇਕ ਦਿਨ ਗੁਰਮੁਖ ਸਿੰਘ ਝੱਬਲ ਨੂੰ ਮਿਲੇ ਜੋਕੇ ਨਾਮਧਾਰੀਆ ਨਹੀ ਸੀ ਉਸ ਨੇ ਸੋਚਿਆ ਇਹ ਜੁਆਨ ਮੁੰਡਾ ਹੈ ਐਵੇ ਨਾਮਧਾਰੀਆਂ ਦੇ ਆਖੇ ਲੱਗਕੇ ਨਾਮ ਲੈ ਬੈਠਾ ਹੈ । ਉਹ ਪੰਡਿਤ ਗੋਪਾਲ ਸਿੰਘ ਨੂੰ ਆਖਣ ਲਗਾ, ਉਹੇ ਮੁੰਡਿਆ, ਛਡ ਪਰੇ ਕੀ ਤੂੰ ਐਵੇ ਦਾਲ ਖਾਨਿਆ ਕੁਕਿਆ ਦੇ ਜਾਂਦਾ ਹੈ ਐਵੇ ਉਹਨਾਂ ਦੇ ਮਗਰ ਲਗਾ ਫਿਰਦਾ ਹੈ, ਤੂੰ ਜੁਆਨ ਹੈ ਮਾਸ ਸ਼ਰਾਬ ਖਾਇਆ ਪੀਆ ਕਰ ਤੇ ਤਕੜਾ ਹੋ । ਗੁਰਮੁਖ ਸਿੰਘ ਝੱਬਲ ਆਪ ਬੜਾ ਮੋਟਾ ਡਾਢਾ ਸੀ ਚੰਗਾ ਖਾ ਪੀ ਕੇ ਿਡਢ ਛੱਡਿਆ ਹੋਇਆ ਸੀ । ਉਠਨਾ ਬੈਠਨਾ ਔਖਾ ਹੋ ਚੁਕਾ ਸੀ । ਪੰਡਿਤ ਜੀ ਉਹਦੀ ਵਲ ਜ਼ਰਾ ਕਿਸੇ ਲਿਹਾਜੇ ਨਾਲ ਵੇਖਕੇ ਹਸ ਪਏ, ਡਰੇ ਨਹੀ । ਉਸ ਨੇ ਤਾਂ ਇਹ ਸੋਚਿਆ ਸੀ ਕਿ ਇਹ ਨਿਆਣਾ ਹੈ ਡਰ ਜਾਵੇਗਾ ਪਰ ਇਧਰ ਡਰਦਾ ਤਾਂ ਕੋਈ ਕਮ ਨਹੀ ਸੀ । ਭਜਨ ਬੰਦਗੀ ਕਰਨ ਵਾਲੇ ਦੇ ਡਰ ਤਾਂ ਨੇੜੇ ਨਹੀ ਆਉਂਦਾ । ਪੰਡਤ ਜੀ ਨੇ ਆਖਿਆ, ਅੱਛਾ ਦਾਲ ਖਾਨਿਆ ਵਿਚ ਤਾਕਤ ਨਹੀ ਹੁੰਦੀ ? ਮਾਸ ਖੋਰਿਆ ਵਿਚ ਜਾਦਾ ਹੁੰਦੀ ਹੈ ? ਚੰਗਾ ਫਿਰ ਚੱਲ ਮੈ ਤੇਰੇ ਹੱਥ ਤੇ ਹੱਥ ਮਾਰ ਕੇ ਦੌੜਾਗਾ,ਤੂੰ ਮੈਨੂੰ ਫੜ ਕੇ ਵਿਖਾ, ਵੇਖੀਏ ਕਿਹੜਾ ਤਕੜਾ ਹੈ ਮਾਸ ਖੋਰਾ, ਕਿ ਦਾਲ ਖਾਣਾ ? ਉਹ ਚੁਪ ਕਰ ਗਿਆ ਅਗੋ ਬੋਲਿਆ ਹੀ ਨਹੀ । ਫਿਰ ਕੀ ਕਰਨਾਂ ਸੀ ਕੁਝ ਨਾ ਕੀਤਾ ਕਿਉਕੇ ਪੰਡਿਤ ਜੀ ਨੂੰ ਉਹ ਤਾਕਤ ਮਿਲ ਚੁਕੀ ਸੀ ਜਿਸ ਦੇ ਅਗੇ ਵਡੀਆਂ ਵਡੀਆਂ ਤਾਕਤਾਂ ਨੇ ਸਿਰ ਝੁਕਾ ਦਿਤੇ, ਏਥੇ ਉਮਰ ਦਾ ਕੋਈ ਸਵਾਲ ਨਹੀ ਹੁੰਦਾ ਇਹ ਤੇ ਜਿਸ ਦੇ ਅੰਦਰ ਨਾਮ ਦਾ ਵਾਸਾ ਹੋ ਜਾਵੇ ਉਹ ਨਾਂ ਕਿਸੇ ਤੋ ਡਰਦਾ ਤੇ ਨਾਂ ਹੀ ਡਰਾਉਣ ਦੀ

ਕੋਸ਼ਿਸ਼ ਕਰਦਾ ਹੈ ਇਹ ਨਾਮ ਦਾ ਅਮਲ ਇਕ ਐਸਾ ਅਮਲ ਹੈ ਜੇਹੜਾ ਕਦੀ ਛੇਤੀ ਉਤਰ ਦਾ ਨਹੀ, ਅਗਰ ਚੜ ਜਾਏ ਤਾਂ, ਇਸ ਨੂੰ ਕਿਸੇ ਦਾ ਡਰ ਵੀ ਨਹੀ ਹੁੰਦਾ ਡਰ ਤਾਂ ਉਸ ਨੂੰ ਹੂੰਦਾ ਹੈ ਜੋ ਕਿਸੇ ਲਾਲਚ ਤੌਂ ਪਰਾਪਤ ਕੀਤਾ ਹੋਵੇ ਜਾਂ ਕਿਸੇ ਦਬਾਉ ਥਲੇ ਕਰਾਇਆ ਗਿਆ ਹੋਵੇ । ਜਿਵੇ ਅਗਰ ਆਪਣੀ ਨਿਗਾ ਠੀਕ ਹੋਵੇ ਤਾਂ ਬੰਦਾ ਤਾਰਿਆ ਦੀ ਲੋਹ ਨਾਲ ਵੀ ਆਪਣੀ ਮੰਜਲ ਲਭ ਲੈਂਦਾ ਹੈ ਉਸ ਨੂੰ ਹਨੇਰੇ ਤੋ ਡਰ ਨਹੀ ਲਗਦਾ, ਅਗਰ ਆਪਣੀਆਂ ਹੀ ਅਖਾਂ ਿਕਮਜ਼ੋਰ ਹੋਣ ਫਿਰ ਭਾਵੇ ਰੌਸ਼ਨੀ ਵੀ ਹੋਵੇ ਫਿਰ ਵੀ ਧੋਖਾ ਖਾ ਜਾਂਦਾ ਹੈ । ਜਿਹਨਾਂ ਸੰਤਾਂ ਭਗਤਾਂ ਕੋਲ ਨਾਮ ਦੀ ਰੌਸ਼ਨੀ ਹੁੰਦੀ ਹੈ ਉਹਨਾਂ ਨੂੰ ਸੰਸਾਰੀ ਹਨੇਰਿਆ ਦੀ ਪਰਵਾਹ ਨਹੀ ਹੁੰਦੀ, ਜੇਹਨਾਂ ਕੋਲ ਗੁਰ ਦੀ ਦਿਤੀ ਤਾਕਤ ਹੁੰਦੀ ਹੈ ਉਹਨਾਂ ਅਗੇ ਵਡੇ ਵਡੇ ਰਾਜਿਆ ਦੀਆ ਤਾਕਤਾਂ ਵੀ ਸਿਰ ਝੁਕਾ ਦਿੰਦੀਆ ਹਨ । ਪੰਡਿਤ ਗੁਪਾਲ ਸਿੰਘ ਜੀ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਨਾਮ ਪਦਾਰਥ ਤੇ ਸਤਿਗੁਰਾਂ ਦਾ ਸਿਰ ਹੱਥ ਦੌ ਤਾਕਤਾਂ ਪ੍ਰਾਪਤ ਹੋ ਗਈਆ ਸਨ । ਉਹ ਕਿਸ ਤਰਾ ਹਿੱਲ ਸਕਦੇ ਸਨ ।ਜਿਵੇ

"ਸਮਰਥ ਗੁਰੂ ਸਿਰਿ ਹਥੁ ਧਰਿਅਉ ।। ਗੁਰਿ ਕੀਨੀ ਕ੍ਰਿਪਾ ਹਰ ਨਾਮ ਦੀਉ "। ਜਿਵ;-

ਇਸ ਦਰ ਤੇ ਆਵੇ ਵਿਰਲਾ ਕੋਈ, ਜਿਸ ਦੇ ਮੱਸਤਕ ਭਾਗਾ ।
ਹੋਰ ਕੋਲ ਬੈਠੇ ਰਹਿ ਜਾਵਣ, ਮੈ ਅਖੀ ਏਹ ਸਭ ਡਿੱਠਾ ।
ਐਸੀ ਕ੍ਰਿਪਾ ਕਰ ਪ੍ਰਾਭ ਮੇਰੇ,ਨਾਂ ਤੁਧ ਬਿਨ ਹੋਰ ਕੋਈ ਵੇਖਾ ।
ਨਾਮ ਦਾਨ ਇਸ਼ਨਾਨ ਜੇ ਮਿਲ ਜਾਏ ; ਸ਼ੁਕਰ ਗੁਜਾਰਾਂ ਤੇਰਾ ।
ਮੈ ਅਵਗੁਣ ਮਤ ਹੀਣ ਅਗਿਆਨੀ ; ਤੂੰ ਵਡਾ ਉਹਲਾ ਮੇਰਾ ।
ਸੁਣਕੇ ਉਪਮਾਂ ਤੇਰੀ ਆਈ ; ਸਭ ਛਡ, ਕੇ ਜਗ ਦਾ ਝੰਗ ਝਮੇਲਾ।

# ਪੰਡਤ ਗੋਪਾਲ ਸਿੰਘ ਜੀ ਨਾਮਧਾਰੀ ਬੱਣਨ

## ਤੇ ਘਰ ਦਿਆ ਦੀ ਬਹੁਤ ਨਾਰਾਜ਼ਗੀ ਦੀਆ ਲੈਹਿਰਾ ।

ਜਦ ਪੰਡਤ ਗੁਪਾਲ ਸਿੰਘ ਜੀ ਅੰਮ੍ਰਿਤ ਛਕ ਕੇ ਖੰਡੂ ਵਾਲੀਏ ਰਹਿਣ ਲਗੇ ਤਾਂ ਇਕ ਦਿਨ ਏਹਨਾਂ ਦੇ ਬੱਡੇ ਭਰਾ ਗੁਸੇ ਵਿਚ ਆਕੇ ਆਖਣ ਲਗੇ, ਉਹੇ,ਤੂੰ ਛਡ ਪਰੇ ਕੀ ਬਣਿਆ ਫਿਰਦਾ ਹੈ ? ਉਹਥੇ ਸਾਧਾਂ ਵਿਚ ਵੜਿਆ ਰਹਿੰਦਾ ਹੈ ਚੁਪ ਕਰ ਕੇ ਸਿਰ ਮੁਨਾ ਲੈ ਤੇ ਆਪਣੇ ਘਰ ਬੈਠ,ਛਡ ਪਰੇ ਉਹਥੇ ਜਾਣਾ ਪਰ ਜਦ ਕੋਈ ਕਿਸੇ ਦਾ ਆਸ਼ਿਕ ਬਣ ਜਾਵੇ ਤਾਂ ਉਸ ਨੂੰ ਮੋੜਨਾ ਮੁਸ਼ਕਿਲ ਹੀ ਨਹੀ ਬਲਕੇ ਆਸੰਭਵ ਹੁੰਦਾ ਹੈ । ਇਸੇ ਤਰ੍ਹਾਂ ਹੁਣ ਘਰ ਦਿਆਂ ਲਈ ਗੋਪਾਲ ਮੁੰਡੇ ਨੂੰ ਵੀ ਮਨਾਣਾ ਬਹੁਤ ਕਠਨ ਹੋ ਗਿਆ ਸੀ । ਉਹ ਸਾਧਾਂ ਦੀ ਮੰਡਲੀ ਵਿਚ ਚਲੇ ਹੀ ਜਾਂਦੇ ਭਾਵੇ ਘਰ ਦੇ ਕਿਨਾਂ ਵੀ ਮਨਾਹ ਕਰਨ,ਕਈ ਵਾਰੀ ਜਦ ਪੰਡਤ ਜੀ ਨੇ ਘਰ ਦੇਰੀ ਨਾਲ ਆਉਣਾਂ ਤਾਂ ਗੁਸੇ ਵਿਚ ਘਰ ਦਿਆ ਛੇਤੀ ਦਰਵਾਜ਼ਾ ਵੀ ਨਾ ਖੋਲਣਾ ਅਤੇ ਅੰਦਰੋ ਹੀ ਆਵਾਜ ਆਉਣੀ, ਜਾ ਕਾਲੇ ਮੂੰਹ ਵਾਲਿਆ ਜਿਥੋ ਆਇਆ ਉਹਥੇ ਹੀ ਚਲਾ ਜਾ, ਕਿਉਕੇ ਉਹ ਇਹਨਾਂ ਤੋ ਬੜੇ ਹੀ ਦੁਖੀ ਸਨ ਉਹ ਇਸ ਕਰ ਕੇ ਕਿ ਲੋਕੀ ਕੀ ਆਖਣਗੇ ਪੰਡਿਤਾਂ ਦਾ ਮੁੰਡਾ ਸਿਖ ਬਣ ਬੈਠਾ ਕਿਉਕੇ ਪੰਡਤ ਆਪਣੇ ਆਪ ਨੂੰ ਬਾਕੀ ਜਾਤਾ ਨਾਲੋ ਉੱਚਾ ਸਮਝ ਦੇ ਸਨ । ਉਹਨਾਂ ਨੂੰ ਇਹ ਚੰਗਾ ਨਹੀ ਸੀ ਲਗਦਾ ਇਕ ਤੇ ਸਿਖ ਬਣਿਆ ਉਹ ਭੀ ਨਾਮਧਾਰੀਆ ਕਿਉਕੇ ਉਸ ਸਮੇ ਦੇ ਸਿਖ ਵੀ ਆਪਣੇ ਆਪ ਨੂੰ ਨਾਮਧਾਰੀਆ ਅਖਵਾਉਣਾ ਚੰਗਾ ਨਹੀ ਸੀ ਸਮਝਦੇ, ਉਦੋਂ ਦੀ ਅਸੀ ਕੀ ਗਲ ਕਰਦੇ ਹਾ ਹੁਣ ਵੀ ਸੰਕੋਚ ਹੀ ਕਰਦੇ ਹਨ ਕੁਝ ਵੇਖਣ ਵਿਚ ਆਇਆ ਹੈ ਕਿ ਕੁਝ ਐਸੇ ਸਰੀਰ ਹਨ ਉਹ ਆਖਦੇ ਨੇ ਕੇ ਅਸੀ ਦਿੱਲੋ ਸਤਿਗੁਰਾ ਨਾਲ ਪਿਆਰ ਕਰਦੇ ਹਾਂ । ਇਸ ਵਿਚ ਕੋਈ ਸ਼ਕ ਨਹੀ ਉਹ ਅਰਦਾਸ ਵੀ ਕਰਾਉਦੇ ਹਨ ਅਤੇ ਕਈ ਪ੍ਰੋਗਰਾਮ ਵੀ ਹੁੰਦੇ ਹਨ ਅਤੇ ਸਤਿਗੁਰਾਂ ਦਾ ਦਰਸ਼ਨ ਵੀ ਬੜੇ ਪਰੇਮ ਨਾਲ ਕਰਦੇ ਹਨ ਉਹਨਾਂ ਦੇ ਦਿਲ ਵਿਚ ਸਤਿਗੁਰਾ ਲਈ ਸਤਿਕਾਰ ਵੀ ਹੁੰਦਾ ਹੈ ਪਰ ਫਿਰ ਵੀ ਦੁਨਿਆਵੀ ਗਲਾ ਵਿਚ ਆਕੇ ਵਿਆਹ ਜਾ ਫੈਸ਼ਨ ਅਤੇ ਭਾਈਚਾਰਾ ਕੀ ਆਖੇਗਾ ? ਇਥੇ ਆਕੇ ਡਰ ਜਾਦੇ ਹਨ । ਪੰਡਿਤ ਗੋਪਾਲ ਸਿੰਘ ਜੀ ਦਾ ਪਰਿਵਾਰ ਦੀ ਤਾਂ ਗਲ ਹੀ ਵਖਰੀ

ਸੀ, ਪਰਿਵਾਰ ਇਹ ਸਮਝ ਦਾ ਸੀ ਕਿ ਸਾਡਾ ਮੂੰਡਾ ਸਾਡੀ ਆਖੇ ਤੋ ਬਾਹਰ ਹੋ ਗਿਆ ਹੈ ਉਹ ਇਸ ਲਈ ਦੁਖੀ ਹੁੰਦੇ ਸਨ ਪਰ ਉਹ ਇਸ ਗਲ ਤੋ ਅਣਜਾਣ ਸਨ ਕਿ ਇਹ ਸਭ ਕੁਝ ਪੰਡਿਤ ਗੁਪਾਲ ਸਿੰਘ ਆਪ ਨਹੀ ਕਰਦੇ ਉਹਨਾਂ ਦੇ ਪੂਰਬਲੇ ਕਰਮ ਉਗੜਦੇ ਹਨ ਜਿਹਨਾਂ ਨੇ ਗੋਪਾਲ ਜੀ ਕੋਲੋ ਹੋਰ ਕਈਆ ਦਾ ਭਲਾ ਕਰਵਾਉਣਾ ਹੈ । ਜਿਹੜੇ ਦੁਨਿਆਵੀ ਸੁਖਾਂ ਦਾ ਘਰ ਦੇ ਸੋਚਦੇ ਸਨ ਉਹ ਉਹਨਾਂ ਦੇ ਅਗੋਂ ਪਿੱਛੇ ਹੋਣ ਗੇ ।

ਜਦ ਪੰਡਤ ਗੁਪਾਲ ਸਿੰਘ ਜੀ ਬਹੁਤ ਦੇਰ ਆਪਣੇ ਆਪ ਨੂੰ ਇਸ ਨਾਰਾਜ਼ਗੀ ਦੇ ਇਸ ਮਹੋਲ ਵਿਚ ਨਾ ਰਖ ਸਕੇ ਤਾਂ ਆਪ ਖੰਡੂਵਾਲਾ ਸਾਧਾਂ ਦੇ ਕੋਲ ਆ ਕੇ ਆਪਣੇ ਸਹੀ ਜੀਵਨ ਦਾ ਲਗੇ ਅਨੰਦ ਮਾਨਣ । ਇਸੇ ਤਰਾਂ ਜਦ ਕੁਝ ਸਮਾਂ ਬੀਤ ਗਿਆ ਘਰ ਨਾ ਗਏ ਤਾਂ ਘਰ ਦਿਆ ਨੂੰ ਮਹਿਸੂਸ ਹੋਇਆ ਕਿ ਉਹ ਤਾਂ ਸਾਨੂੰ ਭੁਲ ਬੈਠਾ ਹੈ । ਫਿਰ ਲਗੇ ਸੁਨੇਹੇ ਭੇਜਣ ਤੇ ਆਖਣ ਆਕੇ ਮਿਲ ਤਾਂ ਜਾਇਆ ਕਰ। ਕਿਉਕੇ ਮਾਂ ਨੂੰ ਮਮਤਾ ਤੇ ਘਰ ਦਿਆ ਨੂੰ ਮੋਹ ਤੰਗ ਹੀ ਕਰਦਾ ਸੀ ਉਹ ਆਪਣੀ ਸਮਝ ਨਾਲ ਸੋਚਦੇ ਸਨ ਕਿ ਗੁਪਾਲ ਸਾਧਾਂ ਦੀ ਸੰਗਤ ਵਿਚ ਪੈਕੇ ਗਰਿਸਤੀ ਜੀਵਨ ਤੌਂ ਦੂਰ ਰਹੇ ਗਾ ਪਰ ਜਿਹਨਾਂ ਤੇ ਗੁਰੂ ਕ੍ਰਿਪਾ ਕਰ ਦਿੰਦਾ ਹੈ ਉਹ ਹਰ ਤਰਾਂ ਖੁਸ਼ ਹੀ ਰਹਿੰਦਾ ਹੈ ਕਿਉਕੇ ਉਹ ਮੋਹ ਮਾਇਆ ਤੋ ਦੂਰ ਹੂੰਦਾ ਹੈ । ਅਗੋ ਪੰਡਤ ਜੀ ਸੁਨੇਹਾ ਭੇਜਣਾ " ਛੱਡੇ ਗਰਾਂ ਤਾਂ ਕੀ ਲੈਣਾ ਨਾਂ " ਭਾਵ ਜੇਹੜੀ ਚੀਜ਼ ਇਕ ਵਾਰ ਛਡ ਹੀ ਦਿਤੀ ਉਸਦਾ ਨਾਮ ਲੈਣ ਦਾ ਭੀ ਕੀ ਲਾਭ ਹੈ ? ਇਹੋ ਜਹੇ ਦਿਰੜ ਵਿਸ਼ਵਾਸ਼ ਨੂੰ ਵੇਖਕੇ ਤਾਂ ਕਈ ਵਾਰੀ ਰਬ ਵੀ ਮੁੜ ਬੈਹਿੰਦਾ ਹੈ ਉਹ ਵੀ ਆਖਣ ਲਗ ਪੈਦਾ ਹੈ " ਤਥਾ ਅਸਤੂ " ਜਿਵੇ ਆਖ ਲਾਵੋਂ ਤੁਮ ਜੀਤੇ ਹਮ ਹਾਰੇ ।

ਪਰ ਏਹ ਤਾਂ ਪੰਡਿਤ ਗੋਪਾਲ ਜੀ ਦਾ ਪਰਿਵਾਰ ਹੀ ਸੀ । ਆਖਣ ਲਗੇ ਅਛਾ, ਤੂੰ ਭਾਵੇ ਆਪਣੀ ਸਿਖੀ ਵਿਚ ਹੀ ਰਹਿ ਪਰ ਆਪਣੀ ਮਾਂ ਨੂੰ ਆਕੇ ਮਿਲ ਤੇ ਜਾਇਆ ਕਰ, ਅਸੀ ਤੈਨੂੰ ਕੁਝ ਨਹੀ ਆਖਦੇ ।ਉਸ ਸਮੇ ਪੰਡਿਤ ਗੋਪਾਲ ਸਿੰਘ ਜੀ ਦੇ ਪਿਤਾ ਜੀ ਝੜ੍ਹਾਈ ਕਰ ਚੁਕੇ ਸਨ । ਜੋ ਸਤਿਗੁਰ ਦਾ ਹੋ ਜਾਦਾ ਹੈ ਉਹ ਮੋਮ ਦਿਲ ਵੀ ਜਰੂਰ ਹੂੰਦਾ ਹੈ ਇਸ ਲਈ ਪੰਡਤ ਜੀ ਨੇ ਫਿਰ ਘਰ ਦਿਆ ਨੂੰ ਮਿਲਣ ਲਈ ਆਣਾ ਜਾਣਾ ਸ਼ੁਰੂ ਕਰ ਲਿਆ ਘਰ ਦਿਆ ਨੂੰ ਹੁਣ ਪੂਰੀ ਤਰਾਂ ਪਤਾ ਲਗ ਚੁਕਾ ਸੀ ਕਿ ਅਸੀ ਇਸ ਨੂੰ ਕੁਝ ਨਹੀ ਆਖਣਾ ਇਸ ਨੇ ਸਾਡੇ ਕਿਸੇ ਵੀ ਤਰੀਕੇ ਨਾਲ ਪਿਛੋਂ ਨਹੀ ਪਰਤਨਾ । ਉਹਨਾਂ ਆਪਣੇ ਸਾਰੇ ਢੰਗ ਤਰੀਕੇ ਵਰਤ ਕੇ ਵੇਖ ਲਏ ਸਨ, ਪਿਆਰ ਅਤੇ ਸਖਤੀ ਕਰਕੇ ਥਕ ਗਏ ਸਨ । ਹੁਣ ਉਹਨਾਂ ਨੂੰ ਇਹ ਯਕੀਨ ਹੋ ਚੁਕਾ ਸੀ ਕਿ

ਇਹ ਸਾਨੂੰ ਛੱਡ ਸਕਦਾ ਹੈ ਪਰ ਸਾਧਾਂ ਵਾਲੀ ਇਹ ਸੰਗਤ ਨਹੀ । ਇਹ ਸੱਭ ਕੁਝ ਪੰਡਤ ਜੀ ਦੇ ਵੀ ਕੀ ਵਸ ਸੀ ਉਹਨਾ ਦੇ ਅੰਦਰ ਪੂਰਨ ਗਿਆਂਨ ਦਾ ਚਾਨਣ ਹੋ ਚੁਕਾ ਸੀ ਬਚਪਨ ਵਿਚ ਪਿੱਤਾ ਪੁਰਖੀ ਦਾ ਅਸਰ ਗੀਤਾ ਦਾ ਗਿਆਨ ਤੇ ਹੁਣ ਨਾਮ ਦੀ ਜੋਤ ਨਾਲ ਅੰਦਰ ਦਾ ਹਨੇਰਾ ਦੂਰ ਹੋ ਗਿਆ ਸੀ ਕਿਉਕੇ ਜਦ ਤਕ ਬੰਦਾ ਹਨੇਰੇ ਵਿਚ ਹੁੰਦਾ ਹੈ ਕਈ ਤਰਾਂ ਦਿਆਂ ਠੋਕਰਾਂ ਖਾਂਦਾ ਹੈ ਪਰ ਜਦ ਚਾਨਣ ਹੋ ਜਾਵੇ ਤਾਂ ਬੜੇ ਆਰਾਮ ਨਾਲ ਕੋਲੋ ਲੰਘ ਜਾਂਦਾ ਹੈ, ਉਸ ਨੂੰ ਕੋਈ ਠੋਕਰ ਲਗਣ ਦਾ ਫਿਕਰ ਨਹੀ ਹੁੰਦਾ, ਦੁਨੀਆ ਦੇ ਸੰਸਾਰੀ ਝਮੇਲਿਆ ਵਿਚ ਰਹਿ ਕੇ ਇਨਾਂ ਚੀਜ਼ਾ ਨੂੰ ਸਮਝਣ ਨੂੰ ਕਈ ਵਾਰ ਬੜੀ ਦੇਰ ਲਗ ਜਾਂਦੀ ਹੈ । ਇਸ ਸੰਸਾਰ ਤੇ ਸੰਸਾਰੀ ਲੋਕ ਆਪਣੀ ਛੋਟੀ ਸਮਝ ਵਰਤਦੇ ਹਨ । ਉਹ ਕਿਸੇ ਕੋਲੋ ਕੰਮ ਕਰਾਉਣ ਲਈ ਜਾਂ ਆਪਣੇ ਵਲ ਕਰਨ ਲਈ ਲਾਲਚ ਦਿੰਦੇ ਹਨ । ਲਾਲਚ ਇਕ ਇਸ ਸੰਸਾਰ ਤੇ ਐਸੀ ਚੀਜ਼ ਹੈ ਜੋ ਵਡਿਆ ਵਡਿਆ ਦੇ ਪੈਰ ਹਿਲਾ ਦਿੰਦੀ ਹੈ । ਇਸ ਵਾਰੇ ਕਈ ਸਾਖੀਆ ਹਨ ਇਕ ਬਾਰ ਪੰਡਤ ਜੀ ਨੇ ਇਹ ਸਾਖੀ ਸੁਣਾਈ ਸੀ ।

ਮੈਨੂੰ ਸ਼ਾਇਦ ਨਾਮ ਵਿਸਰ ਗਿਆਂ ਹੋਵੇ ਉਹ ਗੋਪੀ ਚੰਦ ਰਾਜਾ ਸੀ, ਗੁਪੀ ਚੰਦ ਰਾਜੇ ਨੂੰ ਜਦ ਇਹ ਗਿਆਨ ਹੋ ਗਿਆ ਕਿ ਇਹ ਸੰਸਾਰ ਝੂਠ ਹੈ ਤਾਂ ਉਹ ਰਾਜ ਭਾਗ ਤਿਆਗ ਕੇ ਜੰਗਲ ਵਲ ਭਗਤੀ ਕਰਨ ਚਲ਼ਾ ਗਿਆ । ਇਕ ਦਿਨ ਕੀ ਹੋਇਆ ਉਹ ਤੁਰਿਆ ਜਾ ਰਿਹਾ ਸੀ ਤੇ ਬਾਰਸ਼ ਪੈ ਚੁਕੀ ਸੀ ਚੰਦਰਮਾ ਆਪਣੀ ਪੂਰੀ ਚਮਕ ਦੇ ਰਿਹਾ ਸੀ ਕਿ ਇਹਨਾਂ ਨੂੰ ਇਝ ਲਗਾ ਕਿ ਇਕ ਲਾਲ ਰੰਗ ਦਾ ਬਹੁਤ ਹੀ ਚਮਕਦਾ ਛੋਟਾ ਪਥਰ ਸਾਹਮਣੇ ਜਮੀਨ ਤੇ ਪਿਆ ਜਾਪਿਆ ਉਨਾਂ ਨੇ ਇਹ ਲਾਲ ਸਮਝਿਆਂ ਉਹ ਰਾਜੇ ਸਨ ਇਹਨਾਂ ਨੂੰ ਉਸ ਦੀ ਕੀਮਤ ਦਾ ਪਤਾ ਸੀ । ਉਹਨਾਂ ਸੋਚਿਆ ਚਲੋ ਸਾਧਾਂ ਦੀ ਸੇਵਾ ਲਈ ਵਰਤ ਲਵਾ ਗੇ ਇਹ ਸੋਚ ਕੇ ਜਦ ਉਸ ਨੂੰ ਹਥ ਪਾਇਆ ਤਾਂ ਪਤਾ ਲਗਾ ਕਿ ਉਹ ਕਿਸੇ ਨੇ ਪਾਨ ਖਾ ਕੇ ਥੁਕਿਆ ਹੋਇਆ ਸੀ । ਫਿਰ ਆਪਣੇ ਦਿਲ ਨੂੰ ਲਾਹਨਤਾਂ ਪਾਂਦੇ ਨੇ ਕਿ ਐ ਮੂਰਖ ਮਨਾਂ ਇਹਨਾਂ ਲਾਲਚ ਦੀਆ ਚੀਜ਼ਾਂ ਤੋ ਤਾਂ ਤੂੰ ਦੂਰ ਅਇਆ ਸੀ ਫਿਰ ਉਸੇ ਲਾਲਚ ਨੇ ਤੈਨੂੰ ਏਥੇ ਵੀ ਫਸਾ ਲਿਆ । ਸੋ ਏਹ ਲਾਲਚ ਐਸੀ ਬੁਰੀ ਬਲਾ ਹੈ ਚੰਗਿਆ ਭਲਿਆਂ ਨੂੰ ਆਪਣੇ ਗੇੜ ਵਿਚ ਪਾ ਲੈਂਦਾ ਹੇ ਪਰ ਜੋਹੜਾ ਆਸ਼ਿਕ ਹੁੰਦਾ ਹੈ ਉਹ ਅਡੋਲ ਹੁੰਦਾ ਹੈ । ਉਸ ਨੂੰ ਕੋਈ ਲਾਲਚ ਤੇ ਕੋਈ ਤਾਕਤ ਦੀ ਪਰਵਾਹ ਨਹੀ ਹੁੰਦੀ । ਜਿਸ ਤਰ੍ਹਾਂ ਪਹਿਲਾ ਦਸਿਆ ਹੈ ਕਿ ਜਿਸ ਦੇ ਪੂਰਬਲੇ ਜਨਮਾਂ ਦੀ ਤਪਸਿਆ ਹੋਵੇ ਉਸ ਨੂੰ ਕੋਣ ਰੋਕ ਸਕਦਾ ਹੈ । ਉਸ ਦੇ

ਬਹੁਤ ਪਕੇ ਪੈਰ ਹੁੰਦੇ ਹਨ । ਉਹਨਾਂ ਨੂੰ ਤਾਂ ਰਾਵਣ, ਹਰਨਾਕਸ਼ ਤੇ ਹੋਰ ਵਡੇ ਵਡੇ ਤਾਕਤਾ ਵਾਲੇ ਵੀ ਨਹੀ ਹਿਲਾ ਸਕੇ ਕਿਉਕੇ ਉਹਨਾਂ ਵਲ ਭਗਵਾਨ ਆਪ ਹੂੰਦਾ ਹੈ । ਹੁਣ ਪੰਡਿਤ ਗੋਪਾਲ ਸਿੰਘ ਜੀ ਦੇ ਘਰਦਿਆਂ ਨੇ ਭਾਵੇ ਇਹ ਗਲ ਮਨ ਲਈ ਕਿ ਤੂੰ ਸਿਖੀ ਵਿਚ ਰਹਿ ਘਰ ਅਇਆ ਕਰ ਪਰ ਦਿਲਾਂ ਵਿਚ ਇਹ ਗਲ ਹਾਲੇ ਵੀ ਘਰ ਕਰ ਬੈਠੀ ਸੀ ਕਿ ਅਸੀ ਬਰਾਮਣ ਘਰਾਣੇ ਦੇ ਜਿਹਨਾਂ ਨੂੰ ਲੋਕੀ ਪੂਜਦੇ ਹਨ ਸਾਡਾ ਮੁੰਡਾ ਸਿਖ ਬਣ ਬੈਠਾ ਉਹ ਵੀ ਨਾਮਧਾਰੀਆ ਜੋ ਭਜਨ ਬੰਦਗੀ ਤੇ ਕੀਰਤਨ ਵਿਚ ਹੀ ਮਸਤ ਰਹਿੰਦੇ ਹਨ । ਆਮ ਲੋਕੀ ਇੰਝ ਸਮਝ ਦੇ ਸਨ ਕਿ ਨਾਮਧਾਰੀ ਬਣ,ਘਰ ਤੋ ਪਰੇ ਚਲ, ਇਸ ਲਈ ਹਾਲੇ ਵੀ ਸਾਰੇ ਗੁੱਝੇ ਗੁੱਝੇ ਢੰਗ ਨਾਲ ਸਮਝਾਉਣ ਤੋ ਬਾਜ ਨਹੀ ਸੀ ਆਉਂਦੇ । ਪੰਡਿੱਤ ਗੋਪਾਲ ਸਿੰਘ ਜੀ ਆਪ ਦਸਦੇ ਹਨ ਕਿ ਕਈ ਵਾਰ ਮੇਰਾ ਮੰਨ ਵੀ ਬਹੁਤ ਉਚਾਟ ਹੋ ਜਾਦਾ ਸੀ ਕਿ ਮੈ ਕੀ ਕਰਾ, ਇਕ ਪਾਸੇ ਇਹ ਪਰਿਵਾਰ ਹੈ ਜੋ ਤਰਲੇ ਕਰਦਾ ਹੈ ਪਰ ਦੂਜੇ ਪਾਸੇ ਭਗਵਾਨ ਜਿਸ ਤੋ ਬਿਨਾਂ ਹੁਣ ਜੀਣਾ ਮੁਸ਼ਕਿਲ ਹੈ । ਇਸ਼ਕ ਦਾ ਇਹ ਪਕਾ ਰੰਗ ਉਤਾਰਨਾ ਹੁਣ ਸੌਖਾ ਨਹੀ ਇਸ਼ਕ ਦੀਆ ਜਿਵੇ ਬਹੁਤ ਕਹਾਣੀਆ ਹਨ ਕਿ ਉਹਨਾਂ ਹਾਰ ਕਿਸੇ ਅਗੇ ਨਹੀ ਮੰਨੀ ਹਰ ਇਕ ਚੀਜ ਨੂੰ ਠੁਕਰਾ ਕੇ ਅਗੇ ਵਧ ਗਏ ਪਰ ਇਹ ਤਾਂ ਇਕ ਪਰਵਾਰਿਕ ਗਲ ਸੀ ਜਿਸ ਵਿਚ ਕੁਝ ਘਰਦਿਆ ਦਾ ਪਿਆਰ ਤੇ ਮਾਂ ਦੀ ਮੱਮਤਾ ਸੀ ਜਿਸ ਕਰਕੇ ਪੰਡਿਤ ਜੀ ਵੀ ਉਦਾਸ ਹੁੰਦੇ ਸਨ ।ਜਿਵੇ ਮੋਹ ਮਾਇਆ ਦਾ ਜੰਜਾਲ ਬੁਰਾ ਹੈ ਕਿਉਕੇ ਇਹ ਖੈਹੜਾ ਨਹੀ ਛਡਦਾ ਭਾਵੇ ਸੌ ਕੋਹ ਦੂਰ ਚਲੇ ਜਾਵੋ ਇਹ ਨਾਲ ਹੀ ਜਾਦਾਂ ਹੈ । ਪੰਡਿਤ ਜੀ ਦਾ ਪਰਿਵਾਰ ਤੇ ਮਾਤਾ ਹਰ ਵਕਤ ਇਹੋ ਸੋਚਦੇ ਰਹਿੰਦੇ ਇਸ ਦੀ ਅਗੋ ਜਿੰਦਗੀ ਕਿਵੇ ਬਣੂਗੀ ? ਇਹ ਹਾਲੇ ਇਆਣਾ ਹੈ । ਉਹ ਸੰਸਾਰੀ ਤੌਰ ਤੇ ਸੋਚ ਦੇ ਵਿਆਹ ਕਿਵੇ ਹੋਵੇਗਾ ? ਇਸ ਨੂੰ ਕੌਣ ਕੁੜੀ ਦੇਣ ਨੂੰ ਮੰਨੇ ਗਾ । ਸਾਰੇ ਸੰਸਾਰੀ ਝੰਮਬੇਲਿਆਂ ਦੀਆ ਗਲਾ ਵਿਚ ਪ੍ਰੇਸ਼ਾਨ ਰਹਿੰਦੇ ਸੀ । ਲੋਕੀ ਕੀ ਕਹਿਣਗੇ ਬ੍ਰਾਮਣਾ ਦਾ ਮੂੰਡਾ ਵਿਆਹ ਨਹੀ ਹੋਇਆ ? ਉਹ ਇਹ ਨਹੀ ਸੀ ਜਾਣਦੇ ਜਿਸ ਨੇ ਸੰਸਾਰ ਬਣਾਇਆ ਹੈ ਉਸ ਨੇ ਇਹ ਸਾਰੀ ਬਿਉਂਤ ਪਹਿਲਾ ਬਣਾਈ ਹੂੰਦੀ ਹੈ ।ਪੰਡਿਤ ਜੀ ਤਾਂ ਉਸ ਦਰ ਤੇ ਆ ਪਹੁਚੇ ਹਨ ਜੋ ਕਰਨ ਕਾਰਨ ਸਮਰਥ ਹਨ । ਜਿਥੇ ਸਾਰੇ ਸੰਸਾਰ ਦੇ ਕਮ ਬਿਨਾਂ ਸੋਚਿਆ ਹੋਈ ਜਾਦੇ ਹਨ ।

ਇਕ ਦਿਨ ਘਰਦਿਆ ਨੇ ਅਤੇ ਮਾਤਾ ਜੀ ਸਲਾਹ ਕਰ ਕੇ ਇਕ ਚੰਗੇ ਸੂਝਵਾਨ ਪੰਡਿਤ ਨੂੰ ਪੁੱਛਿਆ ਕਿ ਪੰਡਿਤ ਜੀ ਤੁਸੀ ਕ੍ਰਿਪਾ ਕਰਕੇ ਸਾਡੇ ਮੁੰਡੇ ਗੁਪਾਲ ਵਾਰੇ

ਜੋਂਤਿਸ਼ ਲਾਕੇ ਦਸੋ ਕਿ ਇਹ ਮੁੰਡਾ ਅਗੇ ਕੀ ਕਰੂਗਾ ? ਇਹ ਬੜਾ ਮੰਨ ਬਣਾ ਕੇ ਸਿਖੀ ਵਲ ਹੀ ਹੋਇਆ ਹੈ । ਪੰਡਿਤ ਜੀ ਜੋਤਸ਼ ਲਾਕੇ ਦਸਿਆ ਕਿ ਇਹ ਤਾਂ ਦੇਸਾਂ ਪਰਦੇਸਾਂ ਦੀ ਸੈਰ ਕਰੂਗਾ ਅਤੇ ਬਹੁਤ ਹੀ ਸੁਖ ਮਣੂਗਾ । ਇਸ ਦੀ ਬੜੀ ਇੱਜਤ ਮਾਣ ਹੋਵੇਗਾ ਸਾਰੇ ਪਾਸੇ । ਇਹ ਸੁਣ ਕੇ ਘਰ ਦੇ ਚੁਪ ਹੋ ਗਏ ਬਹੁਤ ਪਰੇਸ਼ਾਨੀ ਵਿਚ ਪੈ ਗਏ ਕਿ ਮੁੰਡਾ ਸਾਧਾਂ ਦੇ ਡੇਰੇ ਵੜਿਆ ਰਹਿੰਦਾ ਹੈ ਜੋਂਤਿਸ਼ ਵਿਦਿਆ ਕੀ ਆਖਦੀ ਹੈ ? ਇਹ ਮੁੰਡਾ ਸਾਡੀ ਸੁਣਦਾ ਹੀ ਨਹੀ ਚਲੋ ਅਸੀ ਕਰ ਵੀ ਕੀ ਸਕਦੇ ਹਾਂ ਸ਼ੁਕਰ ਹੈ ਆਕੇ ਮਿਲ ਜਾਂਦਾ ਹੈ ਇਹ ਹੀ ਬਹੁਤ ਹੈ। ਭਗਵਾਨ ਹੀ ਇਸ ਨੂੰ ਸੋਝੀ ਦੇਵੇ । ਉਹਨਾਂ ਨੂੰ ਇਹ ਨਹੀ ਸੀ ਪਤਾ ਭਗਵਾਨ ਨੇ ਸੋਝੀ ਦਿਤੀ ਹੋਈ ਹੈ ਤਾਂ ਹੀ ਉਹ ਇਸ ਰਾਹੇ ਜਾਂਦਾ ਪਿਆ ਹੈ । ਇਸ ਤੋ ਬਾਦ ਪੰਡਤ ਜੀ ਬੱਸਰਈ ਆਕੇ ਦੀਵਾਨ ਲਾਉਣੇ ਅਤੈ ਪਾਠ ਕਰਨੇ ਤੇ ਕਰਵਾਉਣੇ ਦੀ ਸੇਵਾ ਅਰੰਭ ਕਰ ਦਿਤੀ । ਫਿਰ ੧੯੩੯ਈ; ਵਿਚ ਸ੍ਰੀ ਸਤਿਗੁਰ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਸਵਾ ਲਖ ਪਾਠਾਂ ਵਾਸਤੇ ਪਤਰੇ ਵੰਡਣ ਦੀ ਜੁਮੇਂਦਾਰੀ ਪੰਡਿਤ ਗੋਪਾਲ ਸਿੰਘ ਨੂੰ ਸੌਂਪੀ ਭਾਵੇ ਸਤਿਗੁਰ ਕਰਨ ਕਾਰਨ ਸਮਰਥ ਤੇ ਆਪ ਹੀ ਹੁੰਦੇ ਹਨ ਪਰ ਮੁੱਖ ਆਪਣੇ ਪਿਆਰਿਆ ਨੂੰ ਰਖ ਲੈਦੇ ਹਨ ਸ੍ਰੀ ਸਤਿਗੁਰੁ ਜੀ ਦੀ ਕ੍ਰਿਪਾ ਦਾ ਸਦਕਾ ਇਹ ਲਿਸਟ ਪੰਡਿਤ ਗੋਪਾਲ ਸਿੰਘ ਜੀ ਨੇ ਇਕ ਮਹੀਨੇ ਵਿਚ ਹੀ ਤਿਆਰ ਕਰਕੇ ਮਾਸਟਰ ਬਲਵੰਤ ਸਿੰਘ ਹੋਰਾਂ ਨੂੰ ਦੇ ਦਿਤੀ ਅਤੇ ਨਾਲ ਹੀ ਆਖ ਦਿਤਾ ਮੈ ਏਥੇ ਨਹੀ ਰਹਿਣਾ । ਮੈ ਆਪਣੇ ਪਿੰਡ ਨੂੰ ਚਲੇਂ ਜਾਣਾ ਹੈ ਕਿਉਕੇ ਪਤਰੇ ਵੰਡ ਦੀ ਸੇਵਾ ਤੋ ਪਹਿਲਾ ਸ੍ਰੀ ਸਤਿਗੁਰਾਂ ਇਹ ਹੁਕਮ ਦਿਤਾ ਸੀ ਪੰਡਿਤ ਗੋਪਾਲ ਸਿੰਘ ਹੁਣ ਭੈਣੀ ਸਹਿਬ ਹੀ ਰਹੇ ਤਾਂ ਠੀਕ ਹੈ ਪਰ ਪੰਡਿਤ ਜੀ ਆਪਣੀ ਵੱਲੋ ਨਾ ਹੀ ਕਰੀ ਜਾਂਦੇ ।

ਸੋ ਮਾਸਟਰ ਬਲਵੰਤ ਸਿੰਘ ਹੋਰਾਂ ਇਹ ਸਾਰੀ ਗਲ ਜਾਕੇ ਸ੍ਰੀ ਸਤਿਗੁਰਾਂ ਅਗੋਂ ਰਖ ਦਿਤੀ ਕਿ ਮੁੰਡਾ ਗੋਪਾਲ ਸਿੰਘ ਏਥੇ ਰਹਿਣ ਨੂੰ ਨਹੀ ਮੰਨਦਾ ਬਹੁਤ ਸਮਝਾਇਆ ਸੁਣਦਾ ਹੀ ਨਹੀ । ਇਹ ਸਭ ਪੰਡਿਤ ਗੋਪਾਲ ਸਿੰਘ ਦੇ ਵੀ ਕੀ ਵਸ ਸੀ ਇਕ ਤੇ ਉਸ ਵਕਤ ਆਪਣੀ ਪੁਰੀ ਜਵਾਨੀ ਵਿਚ ਸੀ, ਦੁਸਰੇ ਸਤਿਗੁਰਾਂ ਦੀ ਕ੍ਰਿਪਾ ਨਾਲ ਸਾਰੇ ਪਾਸੇ ਵਾਹ ਵਾਹ ਹੋ ਗਈ ਸੀ ਅਤੇ ਸਾਰੇ ਪਿਆਰ ਵੀ ਬਹੁਤ ਕਰਦੇ ਸਨ ਜੋ ਆਖਦੇ ਧਿਆਨ ਨਾਲ ਸੁਣਦੇ ਤੇ ਮੰਨਦੇ ਸਨ ਇਸ ਲਈ ਆਪਣੀ ਗਲ ਜੋ ਆਖ ਦਿੰਦੇ ਉਹ ਪੂਰੀ ਕਰਨ ਦੀ ਆਦਤ ਬਣ ਚੁਕੀ ਸੀ । ਹੋਰ ਵਿਦਿਆ ਭਾਵੇ ਕਿਨੀ

ਪੜ੍ਹ ਲਈ ਸੀ ਪਰ ਹਾਲੇ ਇਸ ਗਿਆਨ ਤੋਂ ਥੋੜਾ ਜਿਹਾ ਪਿਛੇ ਹੀ ਸਨ ਕਿ ਇਹ ਸਾਰੀ ਕ੍ਰਿਪਾ ਕਿਸ ਦੀ ਹੈ ? ਇਹ ਉਹਨਾਂ ਦੇ ਵੀ ਵਸ ਨਹੀ ਸੀ ਜਿੰਦਗੀ ਵਿਚ ਇਕ ਜਵਾਨੀ ਹੀ ਇਹੋ ਜਿਹਾ ਸਮਾਂ ਹੈ ਜਦ ਬੰਦੇ ਨੂੰ ਆਪਣਾ ਆਪ ਸੰਭਾਲਣਾ ਮੁਸ਼ਕਿਲ ਹੁੰਦਾ ਹੈ ਕਿਉਕੇ ਉਸ ਵਕਤ ਸਭ ਕੁਝ ਕਰਨ ਦੀ ਤਾਕਤ ਹੁੰਦੀ ਹੈ ਇੰਝ ਲਗਦਾ ਹੈ ਬਸ ਸਭ ਕੁਝ ਮੇਰੇ ਹੀ ਵਸ ਹੈ ਤਦੇ ਤਾਂ ਇਸ ਨੂੰ ਜਵਾਨੀ ਤੁਫਾਨੀ ਆਖਦੇ ਨੇ । ਇਸ ਵਿਚੋ ਕੋਈ ਕਰਮਾ ਵਾਲਾ ਸਹੀ ਰਸਤੇ ਬੱਚ ਨਿਕਲਦਾ ਹੈ । ਇਸ ਤੇ ਦੋ ਚਾਰ ਲਾਇਨਾ ਹਨ :-

ਜਵਾਨੀ ਇਕ ਤੁਫਾਨ ਹੈ, ਵਿਚ ਵਸਦਾ ਇਹਦੇ ਸ਼ੈਤਾਨ ਹੈ ।
ਵਸ ਕਰਦੀ ਦਿੱਲ ਦਿਮਾਗਾ ਨੂੰ, ਇਹ ਡਾਢੀ ਹੀ ਬੱਲਵਾਨ ਹੈ ।
ਵਡੇ ਵਡੇ ਰਿਖੀ ਮੁਨੀਆ ਤੇ, ਚਲ ਜਾਂਦਾ ਇਸ ਦਾ ਜ਼ੋਰ ਹੈ ।
ਇਸ ਤੇਜ ਹਵਾ ਰਫਤਾਰ ਤੇ,ਨਾ ਚਲਦਾ ਕਿਸੇ ਦਾ ਜੋਰ ਹੈ ।
ਇਹ ਨਜ਼ਰੀ ਭਾਵੇ ਆਉਂਦੀ ਨਹੀ,ਢਾਹ ਲੈਦੀ ਡਾਢਾ ਜੋਰ ਹੈ ।
ਜੋ ਤਾਕਤ ਰਖਦਾ ਬੰਦਾ ਵੀ, ਬਣ ਜਾਂਦਾ ਉਹ ਕੰਮਜ਼ੋਰ ਹੈ ।

ਇਸ ਹਵਾ ਦੇ ਝੋਕੇ ਵਿਚ ਕੋਈ ਕਰਮਾ ਵਾਲਾ ਹੀ ਬਚ ਨਿਕਲ ਦਾ ਹੈ । ਜਿਸ ਤੇ ਸਤਿਗੁਰੂ ਕ੍ਰਿਪਾ ਕਰ ਦੇਣ ਪਰ ਇਹ ਤਾਂ ਆਪਣੀ ਪੂਰੀ ਵਾਹ ਲਾਉਂਦੀ ਹੈ ਜਦ ਬੰਦਾ ਇਸ ਜਵਾਨੀ ਦੇ ਵਸ ਪੈਂਦਾ ਹੈ ਤਾਂ ਅਛੇ ਕਰਮਾ ਵਾਲੇ ਨੂੰ ਅਛੀ ਸੰਗਤ ਮਿਲ ਜਾਂਦੀ ਹੈ ਤਾਂ ਉਹ ਸੰਭਲ ਜਾਂਦਾ ਹੈ ਨਹੀ ਤਾਂ ਇਹ ਆਪਣੇ ਰੰਗ ਵਿਚ ਵਡੇ ਵਡਿਆ ਨੂੰ ਰੰਗ ਕੇ ਉਸ ਦਾ ਆਪਣਾ ਆਪ ਭੁਲਾ ਦਿੰਦੀ ਹੈ ਇਸ ਤੋ ਬਚਾਉਣ ਲਈ ਅਜ ਪੰਡਿਤ ਜੀ ਨੂੰ ਸੱਚੇ ਪਾਤਿਸਾਹ ਆਪ ਆਪਣੇ ਕੋਲ ਬੁਲਾਇਆ ਅਤੇ ਬੜੇ ਪਿਆਰ ਨਾਲ ਤੇ ਧੀਰਜ ਨਾਲ ਸਮਝਾਉਂਣਾ ਸ਼ੁਰੂ ਕੀਤਾ, ਇਹ ਪੰਡਤ ਜੀ ਆਪ ਹੀ ਦਸਦੇ ਹਨ ਕਿ ਤਕਰੀਬਨ ਇਕ ਘੰਟਾ ਸਮਝਾਉਂਦੇ ਰਹੇ ਪਰ ਗੋਪਾਲ ਸਿੰਘ ਦੀ ਇਕੋ ਹੀ ਰਟ ਸੀ ਕਿ ਮੈ ਪਿੰਡ ਜਾਣਾ ਹੈ । ਵੇਖੋ ਇਸ ਸਮੇ ਦੀ ਖੇਡ ਜਦ ਘਰਦੇ ਮਿੰਤਾ ਤਰਲੇ ਕਰਦੇ ਸੀ । ਉਹਦੋਂ ਏਨੇ ਪਕੇ ਸਨ ਕਿ ਮੈਨੂੰ ਹੋਰ ਕੁਝ ਨਹੀ ਚਾਹੀਦਾ ਸਵਾਏ ਸਾਧਾਂ ਤੋ ਪਰ ਅਜ ਸਾਧਾਂ ਦੀ ਗਲ ਤਾਂ ਇਕ ਪਾਸੇ ਰਹੀ ਸਤਿਗੁਰੂ ਕ੍ਰਿਪਾ ਕਰਦੇ ਹਨ ਤਾਂ ਵੀ ਨਹੀ ਮੰਦੇ ਇਹ ਵੀ ਸਤਿਗੁਰੂ ਦੀ ਹੀ ਖੇਡ ਸੀ ਉਹ ਮੰਨ ਵਸ ਜਾਂਦੇ ਤਾਂ ਕਿ ਵਡੀ

ਗਲ ਸੀ ਪਰ ਸਤਿਗੁਰ ਹਮੇਸ਼ਾ ਸ਼ੋਭਾ ਆਪ ਨਹੀ ਲੈਂਦਾ ਆਪਣੇ ਸਿੱਖਾ ਨੂੰ ਹੀ ਮੁੱਖ ਰਖਦਾ ਹੈ । ਜਦ ਸਤਿਗੁਰਾਂ ਦੇ ਵੀ ਆਖੇ ਨਾ ਲਗਿਆ ਤਾਂ ਅਖੀਰ ਸਚੇਂ ਪਾਤਿਸਾਹ ਆਪ ਮੰਡੀ ਦੋਰੇ ਤੇ ਚਲੇ ਗਏ ਪਰ ਇਹ ਖਬਰ ਸਾਰੇ ਪਾਸੇ ਫੈਲ ਗਈ ਕਿ ਗੋਪਾਲ ਸਿੰਘ ਨੇ ਸਤਿਗੁਰਾਂ ਦਾ ਬਚਨ ਨਹੀ ਮਨਿਆ, ਉਸ ਨੇ ਏਥੇ ਨਹੀ ਰਹਿਣਾ । ਥੋੜੀ ਦੇਰ ਬਾਦ ਸੂਬਾ ਹਰੀ ਸਿੰਘ ਜੀ ਆਏ ਅਤੇ ਉਹਨਾਂ ਡੇਰੇ ਦਾ ਹਾਲ ਚਾਲ ਪੁਛਿਆ ਤਾਂ ਗਲਾ ਬਾਤਾਂ ਕਰਦੇ ਕਰਦੇ ਬਲਵੰਤ ਸਿੰਘ ਜੀ ਨੇ ਦਸਿਆ ਕਿ ਹੋਰ ਤਾਂ ਸਭ ਠੀਕ ਹੈ ਪਰ ਮੁੰਡਾ ਗੋਪਾਲ ਸਿੰਘ ਆਖਦਾ ਹੈ ਮੈ ਏਥੇ ਨਹੀ ਰਹਿਣਾ ਉਸ ਨੂੰ ਸਚੇ ਪਾਤਿਸਾਹ ਵੀ ਬਹੁਤ ਸਮਝਾਇਆ, ਉਹ ਮਨਦਾ ਹੀ ਨਹੀ । ਸੂਬਾ ਹਰੀ ਸਿੰਘ ਜੀ ਝਟ ਆਖਿਆ, ਅਛਾ ਸਤਿਗੁਰਾਂ ਦੇ ਆਖਣ ਤੇ ਵੀ ਮੰਨਦਾ ਨਹੀ ? ਉਸ ਨੂੰ ਬੁਲਾਉ ਤਾਂ ਵੇਖੀਏ ਸੂਬਾ ਹਰੀ ਸਿੰਘ ਜੀ ਤੇ ਸਚੇ ਪਾਤਿਸਾਹ ਜੀ ਦੀ ਇਤਨੀ ਕ੍ਰਿਪਾ ਸੀ ਕਿ ਜਿਸ ਦਾ ਵਰਨਣ ਉਹ ਹੀ ਕਰ ਸਕਦਾ ਹੈ ਜਿਸ ਨੇ ਉਹਨਾਂ ਦੇ ਦਰਸ਼ੰਨ ਕੀਤੇ ਹੋਣ ਉਹ ਉਹਨਾਂ ਸਿਖਾਂ ਸਾਧਾਂ ਵਿਚੋ ਸਨ ਜੇਹੜੇ ਝਟ ਹੀ ਰੇਖ ਵਿਚ ਮੇਖ ਮਾਰ ਕੇ ਕਿਸਮਤ ਬਦਲਾ ਕੇ ਰਖ ਦਿੰਦੇ ਸਨ । ਜਿਸ ਤਰਾਂ ਸ੍ਰੀ ਸਤਿਗੁਰੂ ਜੀ ਦੇ ਟੇਪ ਭਾਸ਼ਨ ਹਨ । ਜਦ ਸਵੇਕ ਸਿੰਘ ਨੂੰ ਅਤੇ ਉਸ ਦੇ ਮੁੰਡੈ ਨੂੰ ਮੁਗਲ ਸਲੱਤਨੱਤ ਨੇ ਕੈਦ ਕਰਕੇ ਮੁਸਲਮਾਨ ਬਨਣ ਲਈ ਦਸੀਏ ਦੇਕੇ ਮਜਬੂਰ ਕੀਤਾ ਤਾਂ ਮੁੰਡੇ ਨੇ ਆਖ ਦਿਤਾ ਅਛਾ ਮੈਂ ਮੁਸਲਮਾਨ ਬਣ ਜਾਵਾ ਗਾ । ਮੁਸਲਮਾਨ ਨੇ ਆਕੇ ਸਵੇਕ ਸਿੰਘ ਨੂੰ ਦਸਿਆ ਕਿ ਤੇਰਾ ਮੁੰਡਾ ਮੁਸਲਮਾਨ ਬਨਣ ਲਈ ਮੰਨ ਗਿਆ ਹੈ । ਸਿਖ ਦੇ ਦਿਲ ਨੂੰ ਬੜੀ ਸਟ ਵਜੀ ਉਸ ਨੇ ਆਖਿਆ ਉਸ ਨੂੰ ਮੇਰੇ ਸਾਹਮਣੇ ਲੈਕੇ ਲਿਆਉ ਜਦ ਮੁੰਡੇ ਨੂੰ ਸਾਹਮਣੇ ਲਿਆਂਦਾ ਗਿਆ ਤਾਂ ਸਿਖ ਨੇ ਵੇਖਿਆ ਕਿ ਇਸ ਦੇ ਮੱਥੇ ਤੇ ਲਿਖਿਆ ਹੈ ਤੁਰਕ ਬਨਣਾ ਉਸ ਨੇ ਝਟ ਹੀ ਆਪਣੇ ਸਜੇ ਪੈਰ ਦਾ ਅੰਗੁਠਾ ਭਜਨ ਕਰ ਕੇ ਉਸ ਦੇ ਮਥੇ ਉਤੇ ਲਾ ਦਿਤਾ ਉਹ ਉਹਥੇ ਹੀ ਕਹਿਣ ਲਗ ਪਿਆ ਮੈ ਕਦੀ ਵੀ ਮੁਸਲਮਾਨ ਨਹੀ ਬਣਾਗਾ ਭਾਵੇ ਮੇਰੀ ਜਾਨ ਚਲੀ ਜਾਵੇ । ਸਾਰੇ ਇਹ ਵੇਖ ਕੇ ਹੈਰਾਨ ਹੁੰਦੇ ਸੀ ਕਿ ਸਿਖ ਨੇ ਇਹ ਕੀ ਕੀਤਾ ? ਉਹਨਾਂ ਸਿਖਾਂ ਦੀ ਭਜਨ ਬੰਦਗੀ ਦਾ ਤੇ ਸਤਿਗੁਰੂ ਜੀ ਦੀ ਬਖਸ਼ਿਸ ਦਾ ਸਦਕਾ ਹੁਣ ਵੀ ਕਰਮਾ ਵਾਲਿਆ ਤੇ ਜਰੂਰ ਹੁੰਦਾ ਹੋਵੇਗਾ ਜਿਵੇ ਸਤਿਗੁਰੂ ਜੀ ਕ੍ਰਿਪਾ ਕਰਦੇ ਨੇ ਬੀ ਨਾਸ ਨਹੀ । ਸੂਬਾ ਹਰੀ ਸਿੰਘ ਤੇ ਵੀ ਇਤਨੀ ਹੀ ਮੇਹਰ ਸੀ ਪੰਡਤ ਜੀ ਆਖਦੇ ਨੇ ਕਿ ਉਹਨਾਂ ਦੀ ਭਜਨ ਬੰਦਗੀ ਏਹਨੀ ਤਕੜੀ ਸੀ ਕੀ ਉਹਨਾਂ ਅਗੇ ਕੋਈ ਸਿਰ ਚੁਕ ਕੇ ਵੇਖ ਹੀ ਨਹੀ ਸੀ ਸਕਦਾ ਅਗੋਂ ਆਉਦਿਆ

ਹੀ ਬੰਦੇ ਦਾ ਸਿਰ ਝੁਕ ਜਾਂਦਾ ਭਾਵੇ ਕਿਨਾਂ ਵੀ ਤਕੜਾ ਕਿਉ ਨਾ ਹੋਵੇ । ਪੰਡਤ ਜੀ ਆਪ ਦਸਦੇ ਸਨ ਕਿ ਜਦ ਮੈ ਅਗੇ ਆਇਆ ਤਾਂ ਕੁਝ ਆਖ ਹੀ ਨਾ ਸਕਿਆ । ਉਨਾਂ ਨੇ ਮੈਨੂ ਬੜੇ ਅਛੇ ਢੰਗ ਨਾਲ ਸਮਝਾਇਆ ਤੇ ਫਿਰ ਮੈਨੂੰ ਪੁਛਿਆ ਹੁਣ ਦਸ ਘਰ ਜਾਣਾ ਹੈ ? ।ਪੰਡਿਤ ਗੋਪਾਲ ਸਿੰਘ ਝਟ ਹੀ ਆਖਣ ਲਗੇ, ਨਹੀ ਜੀ ਮੈ ਏਥੇ ਹੀ ਰਹਾਂਗਾ, ਸਤਿਗੁਰਾਂ ਦੇ ਹੁਕਮ ਅਨੁਸਾਰ ਉਹਨਾਂ ਦੀ ਸੇਵਾ ਕਰਾਂਗਾ । ਸੂਬਾ ਜੀ ਨੇ ਪੁਛਿਆ ਜਾਣਾ ਹੋਵੇ ਤਾਂ ਦਸ ਦੇਵੀ ਪੰਡਿਤ ਗੋਪਾਲ ਸਿੰਘ ਆਖਿਆ ਨਹੀ ਜੀ ਮੈ ਏਥੇ ਹੀ ਰਹਿਣਾ ਹੈ ।

ਇਹ ਸੁਣਦਿਆ ਸਭ ਨੂੰ ਬੜੀ ਹੈਰਾਨੀ ਹੋਈ ਤੇ ਝਟ ਹੀ ਮਾਸਟਰ ਬਲਵੰਤ ਸਿੰਘ ਜੀ ਖੁਸ਼ੀ ਨਾਲ ਫੁਲੇ ਨਾ ਸਮਾਏ ਅਤੇ ਉਸੇ ਵਕਤ ਸ੍ਰੀ ਸਤਿਗੁਰਾਂ ਨੂੰ ਤਾਰ ਰਾਹੀ ਸੂਚਨਾ ਦਿਤੀ ਕਿ ਮੁੰਡਾ ਗੋਪਾਲ ਸਿੰਘ ਏਥੇ ਰਹਿਣ ਨੂੰ ਮੰਨ ਗਿਆ ਹੈ । ਫਿਰ ਕੀ ਸੀ ਇਹ ਖੇਡ ਸਾਰੀ ਸਤਿਗੁਰਾਂ ਦੀ ਆਪਣੀ ਹੀ ਸੀ ਇਹ ਤਾਂ ਸੂਬਾ ਜੀ ਨੂੰ ਮਾਣ ਬਖਸ਼ਣਾ ਸੀ ਗੁਰੁ ਘਰ ਦੀ ਸੇਵਾ ਤਾਂ ਪੰਡਿਤ ਗੋਪਾਲ ਸਿੰਘ ਜੀ ਦੇ ਕਰਮਾ ਵਿਚ ਧੁਰੋ ਹੀ ਲਿਖੀ ਹੋਈ ਸੀ । ਇਹ ਖਬਰ ਸੁਣਦਿਆ ਹੀ ਸ੍ਰੀ ਸਤਿਗੁਰੂ ਜੀ ਦੇ ਖੁਸ਼ੀਆ ਦੇ ਭੰਡਾਰ ਪੰਡਿਤ ਗੋਪਾਲ ਸਿੰਘ ਲਈ ਖੁਲ ਗਏ । ਜਿਸ ਵਕਤ ਸਤਿਗੁਰੂ ਜੀ ਮੰਡੀ ਤੋ ਵਾਪਸ ਆਏ ਤਾਂ ਉਸੇ ਦਿਨ ਤੋਂ ਪੰਡਿਤ ਗੋਪਾਲ ਸਿੰਘ ਨੂੰ ਆਪਣੇ ਹਰ ਦੌਰੇ ਦੇ ਨਾਲ ਹੀ ਰਖਦੇ ਸਨ। ਪਹਿਲੀ ਵਾਰ ਪੰਡਿਤ ਜੀ ਨੂੰ ਸ਼ਿਮਲੇ ਦੌਰੇ ਤੇ ਦੀਵਾਨ ਲਾਉਂਣ ਲਈ ਆਖਿਆ ਫਿਰ ਕਿ ਸੀ ਸਤਿਗੁਰਾਂ ਦਾ ਸਿਰ ਹਥ ਸੀ ਪੰਡਤ ਜੀ ਦੀ ਵਾਹ ਵਾਹ ਹੋ ਗਈ ।

ਘਾਟਾ ਉਸ ਨੂੰ ਦਸੋ ਫੇਰ ਕਾਹਦਾ, ਮਿਲਿਆ ਜਿਸ ਨੂੰ ਗੁਰੂ ਭੰਡਾਰ ਹੋਵੇ।
ਉਹਦੇ ਦਿਲ ਨੂੰ ਹੋਰ ਹੈ ਡਰ ਕਾਹਦਾ, ਜਿਹਦੇ ਸਿਰ ਤੇ ਗੁਰੂ ਸਿਰ ਤਾਜ ਹੋਵੇ ।
ਸਤਿਗੁਰ ਆਪ ਹੀ ਉਸ ਦੇ ਫਿਰੇ ਪਿਛੇ, ਜਿੰਦ ਜਾਨ ਜਿਨ ਘੋਲ ਘੁਮਾਈ ਹੋਵੇ ।

ਬਸ ਪੰਡਤ ਜੀ ਹੁਣ ਸੋਹਣੀ ਸੁਲਤਾਨ ਦੇ ਪਿਆਰ ਵਿਚ ਬਝ ਗਏ ਅਤੇ ਲਗੇ ਸਤਿਗੁਰਾਂ ਦੇ ਦਰਵਾਰ ਦੀਆ ਖੁਸ਼ੀਆ ਮਾਨਣ, ਜਿਥੇ ਵੀ ਦੀਵਾਨ ਲਗਦਾ ਉਥੇ ਹੀ ਪੰਡਿਤ ਜੀ ਦੀ ਹਾਜਰੀ ਹੁੰਦੀ, ਪੰਡਿਤ ਜੀ ਦਸਿਆ ਕਿ ਇਕ ਵਾਰੀ ਜਿਲਾ ਸਿਆਲ ਕੋਟ ਪਿੰਡ ਬਾਲੇ ਕੇਂ ਦੀ ਇਕ ਬੀਬੀ ਜਿਸ ਦਾ ਨਾਮ ਬਸੰਤ ਕੋਰ ਸੀ ਉਸ ਦੇ ਘਰ

ਜਦ ਵੀ ਬੱਚਾ ਹੁੰਦਾ ਸੀ,ਪੰਜ ਸਾਲ ਦਾ ਹੋਕੇ ਝੜਾਈ ਕਰ ਜਾਂਦਾ ਸੀ ਇਸ ਲਈ ਉਹ ਬੀਬੀ ਬਹੁਤ ਹੀ ਪ੍ਰੇਸ਼ਾਨ ਰਹਿੰਦੀ ਸੀ, ਇਕ ਵਾਰ ਉਸ ਨੇ ਸਾਧ ਸੰਗਤ ਦੇ ਚਰਨ ਆਪਣੇ ਘਰ ਪੁਆਏ ਤਾਂ ਸਤਿਗੁਰਾਂ ਦੇ ਹੁਕਮ ਅਨੁਸਾਰ ਪੰਡਿਤ ਜੀ ਵੀ ਸੰਗਤ ਨਾਲ ਗਏ ਉਸ ਨੇ ਸਾਰੀ ਸੰਗਤ ਦੀ ਬਹੁੱਤ ਸੇਵਾ ਕੀਤੀ ਅਤੇ ਪੰਡਿਤ ਜੀ ਨੂੰ ਆਪਣੀ ਬੀਤੀ ਵਾਰਤਾ ਸੁਣਾਈ ਅਗੋ ਪੰਡਤ ਜੀ ਨੇ ਸਤਿਗੁਰਾਂ ਨੂੰ ਯਾਦ ਕਰਕੇ ਉਸ ਬੀਬੀ ਨੂੰ ਆਖਿਆ ਬੀਬੀ ਹੁਣ ਜਦ ਬਚਾ ਪੰਜ ਸਾਲਾ ਦਾ ਹੋਵੇਗਾ ਤਾਂ ਇਕ ਆਖੰਡ ਪਾਠ ਕਰਾ ਦੇਵੀ । ਉਸੇ ਵਕਤ ਬੀਬੀ ਨੇ ਹਥ ਜੋੜ ਕੇ ਅਖਿਆ ਸਤ ਬਚਨ । ਹੁਣ ਜੇਕਰ ਅਸੀ ਸੋਚੀਏ, ਉਸ ਵਕਤ ਕਿਹੜੀ ਤਾਰ ਜਾਂ ਟੈਲੀਫੂਨ ਸੀ ਜਿਸ ਨਾਲ ਪੰਡਿਤ ਜੀ ਨੂੰ ਸੱਚੇ ਪਾਤਿਸਾਹ ਜੀ ਤੋ ਉਤਰ ਮਿਲ ਗਿਆ ਅਤੇ ਉਹਨਾਂ ਬੀਬੀ ਨੂੰ ਝਟ ਆਖ ਦਿਤਾ ਅਖੰਡ ਪਾਠ ਕਰਾ ਦੇਵੀ । ਜਦ ਪੰਡਿਤ ਜੀ ਸ੍ਰੀ ਭੈਣੀ ਸਾਹਿਬ ਆਏ ਤਾਂ ਹਥ ਜੋੜ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਤੇ ਨਿਮਸਕਾਰ ਕਰ ਕੇ ਅਰਜ਼ ਕੀਤੀ ਸੱਚੇ ਪਾਤਿਸਾਹ ਜੀ ਮੈ ਅਪ ਜੀ ਦੇ ਸਿਰ ਤੇ {ਭਾਵ ਆਪ ਦੇ ਮਾਣੰ ਜਾ ਆਸਰੇ } ਇਕ ਬੀਬੀ ਨਾਲ ਸੋਦਾ ਕਰ ਆਇਆ ਹਾਂ । ਅਗੋ ਦਸਣ ਦੀ ਲੋੜ ਹੀ ਨਹੀ ਪਈ ਕੇਹੜਾ ਸੋਦਾ ਕਰ ਆਇਆ ਹੈ ।ਸੱਚੇ ਪਾਤਸਾਹ ਹਸ ਕੇ ਬਚਨ ਕੀਤਾ, ਫਿਕਰ ਨਾ ਕਰ ਤੈਨੂੰ ਝੁਠਿਆ ਨਹੀ ਹੋਣ ਦਿੰਦੇ । “ ਪ੍ਰਭ ਜੀ ਬਸਹਿ ਸਾਧ ਕੀ ਰਸਨਾ ” ਸਤਿਗੁਰ ਦੇ ਬਚਨ ਤਾਂ ਹਮੇਸ਼ਾ ਹੀ ਅਟਲ ਹੁੰਦੇ ਹਨ ਪਰ ਉਹ ਆਪਣਿਆਂ ਨੂੰ ਮਾਣ ਬਖਸ਼ਣ ਤੋ ਸੰਕੋਚ ਨਹੀ ਕਰਦਾ ਉਹ ਆਪਣਾ ਦਇਆ ਦਾ ਭੰਡਾਰ ਆਪਣੇ ਸਿਖਾ ਲਈ ਹਮੇਸ਼ਾ ਖੁਲਾ ਰਖਦਾ ਹੈ ਉਹ ਜਦੋ ਵੀ ਲੋੜ ਹੋਵੇ ਵਰਤ ਲੈਣ ਪਰ ਉਹਨਾਂ ਲਈ ਜੇਹਨਾਂ ਨੂੰ ਅਪਣਾ ਸੁਆਰਥ ਕੋਈ ਨਹੀ ਹੁੰਦਾ । ਹੁਣ ਉਸ ਸ਼ਰਦਾ ਵਾਲੀ ਬੀਬੀ ਦੇ ਭਾਗ ਜਾਗੇ ਉਸ ਦਾ ਬਚਾ ਪੰਜ ਸਾਲਾ ਦਾ ਹੋਇਆ ਪੰਡਿਤ ਜੀ ਦਾ ਬਚਨ ਪੂਰਾ ਹੋ ਗਿਆ । ਉਸ ਨੇ ਨਾਮਧਾਰੀ ਸੰਗਤ ਸਦਕੇ ਅਖੰਡ ਪਾਠ ਕਰਾਇਆ ਅਤੇ ਹੋਕਾ ਦਿਤਾ ਇਹ ਗੁਰੁ ਘਰ ਸਚਾ ਹੈ ਜੋ ਚਾਹੋ ਸੋਈ ਮਿਲਦਾ ਹੈ । ਇਸ ਨਾਲ ਉਸ ਇਲਾਕੇ ਵਿਚ ਸਾਧ ਸੰਗਤ ਦੀ ਸ਼ਰਦਾ ਸ੍ਰੀ ਸਤਿਗੁਰਾਂ ਦੇ ਚਰਨਾਂ ਨਾਲ ਬਹੁਤ ਵਧ ਗਈ । ਫਿਰ ਜਦ ਵੀ ਪੰਡਤ ਜੀ ਦੇ ਦਿਵਾਨ ਲਗਣੇ ਤਾਂ ਸੰਗਤ ਦਾ ਕਠ ਬਹੁਤ ਹੁੰਦਾ ਸੀ ਦੂਰੋ ਦੂਰੋਂ ਸੰਗਤ ਆਂਦੀ ਅਤੇ ਸਤਿਗੁਰਾਂ ਦੀ ਸੋਭਾ ਦੇ ਗੀਤ ਗਾ ਗਾ ਕੇ ਪ੍ਰਸੰਨ ਹੁੰਦੀ । ਸਤਿਗੁਰਾਂ ਦੇ ਪ੍ਰੇਮੀਉ ਸਤਿਗੁਰਾਂ ਦੀ ਮੈਹਿਮਾਂ ਤਾਂ ਬੇਅੰਤ ਹੈ ਇਸ ਨੂੰ ਮੇਰੇ ਵਰਗਾ ਮੂਰਖ ਕੀ ਦਸ ਸਕਦਾ ਹੈ । ਮੇਰੇ ਵਰਗਾ ਤਾਂ :-

**ਕਰ ਕਰ ਅਪਰਾਧ ਬੰਦਾ ਹਾਰਦਾ ਨਹੀ,**
**ਧੰਨ ਸਤਿ ਗੁਰੁ ਜੇਹੜਾ ਚਿਤਾਰਦਾ ਨਹੀ ।**
**ਪਲ ਪਲ ਭਾਵੇ ਗੁਨਾਂ ਹਜਾਰ ਕੀਤੇ,**
**ਪਰ ਸਤਿਗੁਰ ਬਖਸ਼ ਦੇ ਖੋਲ ਭੰਡਾਰ ਦਿੱਤੇ ।**
**ਹੋਕੇ ਦਿਆਲ ਉਹ ਸਾਰੇ ਭੁਲਾ ਦਿੰਦਾ ।**
**ਗੀਤਾ ਗੂੰਗੇ ਦੇ ਕੋਲੋ ਪੜ੍ਹਾ ਦਿੰਦਾ ।**

ਸਤਿਗੁਰ ਦਾ ਘਰ ਤਾਂ ਇਕ ਸਮੁੰਦਰ ਹੈ ਜਿਸ ਵਿਚ ਹਰ ਵਸਤੂੰ ਸਮਾ ਜਾਂਦੀ ਹੈ ਇਸ ਵਿਚ ਗੰਦੇ ਨਾਲੇ ਵੀ ਪੈਕੇ ਪਵਿਤਰ ਅਖਵਾਉਦੇ ਹਨ ਉਹਨਾਂ ਦੇ ਕੀਤੇ ਗੁਨਾਹ ਏਹ ਮਾਫ ਕਰਕੇ ਸਿਧੇ ਰਾਹੇ ਪਾ ਦਿੰਦਾ ਹੈ। ਇਸ ਵਿਚ ਹੋਰ ਕੀਮਤੀ ਖਜਾਨਿਆ ਦਾ ਵੀ ਅੰਤ ਨਹੀ ਹੁੰਦਾ ਏਥੇ ਹੀਰੇ ਲਾਲ ਜਵਾਹਰ ਵਰਗੀਆ ਵਸਤੁਆਂ ਦਾ ਖਾਜਾਨਾ ਵੀ ਭਰਿਆ ਹੂੰਦਾ ਹੈ ਪਰ ਲੈ ਉਹੀ ਸਕਦਾ ਹੈ ਜਿਸ ਵਿਚ ਉਸ ਨੂੰ ਪਰਾਪਤ ਕਰਨ ਦਾ ਗੁਣ ਹੋਵੇ ਉਹ ਹੀ ਚੁਬੀ ਮਾਰ ਕੇ ਇਸ ਦਾ ਧਨੀ ਬਣ ਸਕਦਾ ਹੈ । ਬਾਕੀ ਭਾਵੇ ਕਿਨੇ ਵੀ ਲੋੜਮੰਦ ਹੋਣ ਉਹ ਆਪਣੀ ਇਹ ਲਾਲਸਾ ਪੂਰੀ ਨਹੀ ਕਰ ਸਕਦੇ ਉਹ ਭਾਵੇ ਇਸ ਸਮੰਦਰ ਕੰਢੇ ਆਪਣਾ ਘਰ ਕਿਉ ਨਾ ਬਣਾ ਬੈਠੇਣ ਉਸ ਨਾਲ ਵੀ ਇਹ ਸਭ ਕੁਝ ਦੀ ਪ੍ਰਾਪਤੀ ਨਹੀ ਕਰ ਸਕਦੇ ਜਦ ਤਕ ਉਹ ਸਹੀ ਢੰਗ ਉਸ ਦੇ ਖਜਾਨੇ ਤਕ ਪਹੁੰਚਣ ਦਾ ਨਹੀ ਸਿਖਦੇ, ਹਾਂ ਉਸ ਦੇ ਕੰਢੇ ਬੈਠਣ ਨਾਲ ਵੀ ਕੁਝ ਏਹ ਅਸਰ ਹੋ ਜਾਂਦਾ ਹੈ ਉਸ ਵਿਚੋ ਜੋ ਬਾਹਰ ਛਲ ਨਾਲ ਸਿਪੀਆ ਆਦ ਚੀਜਾ ਆਂਉਦੀਆ ਹਨ ਉਹਨਾਂ ਦੀ ਉਸ ਨੂੰ ਪਰਾਪਤੀ ਜਰੂਰ ਹੋ ਜਾਦੀ ਹੈਂ ਉਹ ਇਸ ਕਰਕੇ ਕਿਉਕੇ ਉਸ ਨੇ ਉਸ ਦਾ ਦਰ ਮਲਿਆ ਹੁੰਦਾ ਹੈ ਪਰ ਜਦ ਉਹ ਵਿਧੀ ਸਿਖ ਲਵੇ,ਤਾਂ ਉਹ ਉਸ ਖਜਾਨੇ ਤੋ ਜਿੰਨੀਆ ਮਰਜੀ ਝੋਲੀਆ ਭਰ ਲਵੇ ਮਾਲਕ ਦੀ ਮਰਜੀ ਅਨੁਸਾਰ ਅਗਰ ਉਹਥੇ ਵੀ ਬਹੁਤ ਲਾਲਚ ਕਰਨ ਦੀ ਕੋਸ਼ਿਸ਼ ਕਰੇ ਤਾਂ ਤੁਫਾਨ ਦਾ ਸ਼ਿਕਾਰ ਵੀ ਬਣ ਜਾਂਦਾ ਹੈ ਜੋ ਪਹਿਲਾਂ ਕੋਲ ਹੁੰਦਾ ਹੈ ਉਹ ਵੀ ਖੌਹ ਬੈਠਦਾ ਹੈ ਮਾਲਕ ਨੂੰ ਉਸ ਦੇ ਖਜਾਨੇ ਦਾ ਇਨਾਂ ਫਿਕਰ ਨਹੀ ਹੁੰਦਾ ਜਿਨਾ ਸਿਖਿਆ ਦੇਣ ਦਾ ਏਸੇ ਤਰਾਂ ਹੀ ਸਤਿਗੁਰਾਂ ਦੇ ਘਰ ਘਾਟਾ ਕਿਸੇ ਚੀਜ ਦਾ ਨਹੀ ਹੁੰਦਾ ਪਰ ਪ੍ਰਾਪਤ ਉਹ ਹੀ ਕਰ ਸਕਦਾ ਹੈ ਜੇਹੜਾ

ਸਤਿਗੁਰਾਂ ਦਾ ਬਣ ਕੇ ਉਸ ਦੀ ਪ੍ਰਾਪਤੀ ਲਈ ਵਿਧੀ ਸਿਖਣ ਦਾ ਯਤਨ ਕਰੇ ਪਹਿਲਾਂ ਆਪਾ ਵਾਰ ਕੇ ਮਾਲਕ ਦੀਆ ਖੁਸ਼ੀਆਂ ਪ੍ਰਾਪਤ ਕਰੇ ਫਿਰ ਉਸ ਨੂੰ ਕੋਈ ਘਾਟਾ ਨਹੀ ਰਹਿੰਦਾ, ਉਹ ਆਪਣੇ ਮਾਲਿਕ ਦੇ ਸਿਰ ਤੇ ਦੂਸਰਿਆਂ ਦਾ ਵੀ ਭਲਾ ਕਰ ਦਿੰਦਾ ਹੈ । ਜਿਸ ਤਰਾਂ ਪੰਡਤ ਜੀ ਆਪਣੇ ਸਤਿਗੁਰਾਂ ਦੇ ਮਾਣ ਨਾਲ ਬੀਬੀ ਨੂੰ ਉਸ ਦੇ ਬੱਚੇ ਦੀਆਂ ਖੁਸ਼ੀਆਂ ਦਾ ਬਚਨ ਦੇ ਆਏ ਸਨ ਕਿਉਕੇ ਉਹਨਾਂ ਨੰ ਅਪਣਾ ਆਪ ਸਤਿਗੁਰ ਨੂੰੰ ਸੌਂਪ ਦਿਤਾ ਸੀ ਇਹ ਘਰ ਵੀ ਉਹ ਸਮੁੰਦਰ ਹੈ ਜਿਸ ਦਾ ਕੋਈ ਅੰਤ ਨਹੀ ਪਾਇਆ ਜਾ ਸਕਦਾ ਇਸ ਵਿਚ ਵੀ ਬਹੁਤ ਕੀਮਤੀ ਹੀਰੇ ਹਨ । ਜਿਥੇ ਸਮੁੰਦਰ ਵਿਚ ਕੀਮਤੀ ਖਜ਼ਾਨਾ ਹੈ ਉਹਦੇ ਇਸ ਵਿਚ ਲੁੱਕਕੇ ਵਡੇ ਵਡੇ ਕਈ ਦੈਂਤ ਰੂਪੀ ਵੀ ਬੈਠੇ ਆਪਣਾ ਸਮਾ ਬਤੀਤ ਕਰਦੇ ਹਨ ਇਹ ਸੱਭ ਦਾ ਅਸਥਾਨ ਹੈ ਸਭ ਆਪਣੇ ਆਪਣੇ ਕਰਮਾ ਅਨੁਸਾਰ ਝੋਲੀਆ ਭਰਦੇ ਹਨ ਜਿਵੇ ਸਮੁੰਦਰ ਵਿਚ ਗੰਦ ਵੀ ਜਾਂਦਾ ਹੈ ਹੋਰ ਜੋ ਕਿਸੇ ਦੀ ਮਰਜ਼ੀ ਸੁਟ ਆਉਂਦਾ ਹੈ ਉਸ ਨੂੰ ਕੋਈ ਫਰਕ ਨਹੀ ਪੈਦਾ ਉਹ ਹਮੇਸ਼ਾ ਪਵਿਤੱਰ ਰਹਿੰਦਾ ਹੈ । ਇਸੇ ਤਰ੍ਹਾਂ ਸਤਿਗੁਰ ਦਾ ਘਰ ਵੀ ਬਹੁੱਤ ਵੱਡਾ ਸਮੁੰਦਰ ਹੈ । ਇਥੇ ਹਰ ਤਰ੍ਹਾਂ ਦੇ ਭੰਡਾਰ ਭਰੇ ਪਏ ਹਨ, ਹਰ ਤਰ੍ਹਾਂ ਦੇ ਲੋੜ ਮੰਦ ਆਉਦੇਂ ਹਨ, ਉਹ ਆਪਣੀਆ ਝੋਲੀਆਂ ਭਰ ਕੇ ਲੇ ਜਾਂਦੇ ਹਨ । ਇਸ ਸਮੁੰਦਰ ਨੂੰ ਕੋਈ ਫਰਕ ਨਹੀ ਪੈਦਾ । ਇਸੇ ਤਰਾਂ ਇਸ ਦੀ ਸਰਨ ਵਿਚ ਵੀ ਸਾਰੇ ਸਮਾਉਦੇ ਹਨ ।ਛੋਟੇ ਬੜੇ ਸਭ ਜੀਵ ਜੰਤੂ ਸਾਰੇ ਉਸ ਦੇ ਹਨ ਉਹ ਸਭ ਨੂੰ ਖੂਸ਼ੀਆਂ ਬਖਸ਼ਦਾ ਹੈ ਪਰ ਇਸ ਤੋ ਵੀ ਡਰ ਕੇ ਹੀ ਰਹਿਣਾ ਚਾਹੀਦਾ ਹੈ । ਅਗਰ ਸਮੁੰਦਰ ਕਰੋਧਿਤ ਹੋ ਜਾਏ ਤਾਂ ਇਕ ਛਲ ਨਾਲ ਸਭ ਕੁਝ ਭਸਮ ਵੀ ਕਰ ਦਿੰਦਾ ਹੈ । ਪਰ ਇਹ ਤਾਂ ਸਤਿਗੁਰੁ ਦਾ ਘਰ ਹੈ ਰਹਿਮਤਾ ਦਾ ਸਾਗਰ ਹੈ ਇਹ ਕਦੀ ਵੀ ਕਿਸੇ ਦੇ ਆਉਗਣ ਨਹੀ ਚਿਤਾਰਦਾ ਜਦ ਕੋਈ ਪ੍ਰੇਮ ਨਾਲ ਯਾਦ ਕਰਦਾ ਆ ਹਾਜ਼ਰ ਹੁੰਦਾ ਉਸ ਦੀ ਰਖਿਆ ਕਰਦਾ ਹੈ ਜੋ ਇਸ ਦਾ ਬਣ ਜਾਂਦਾ ਹੈ ਭਗਵਾਨ ਉਸ ਦਾ ਹੋ ਜਾਦਾਂ ਹੈ । ਜਿਵੇਂ ਦੁਆਪਰ ਿੰਵਚ ਦਰੋਪਤੀ ਦੀ ਲਾਜ਼ ਰਖਣ ਸਮੇ ਇਕ ਪਲ ਢਿਲ ਨਹੀ ਕੀਤੀ । ਇਸੇ ਤਰਾਂ ਹਰ ਯੁਗ ਵਿਚ ਇਹ ਆਪਣੇ ਪ੍ਰੇਮੀਆਂ ਦੀ ਰਖਿਆ ਲਈ ਆਂਉਦਾ ਹੇ, ਬਹੁਤ ਹੀ ਵਡੇ ਭਾਗ ਹੁੰਦੇ ਤਾਂ ਹੀ ਗੁਰੂ ਦੀ ਸ਼ਰਨ ਪ੍ਰਾਪਤ ਹੁੰਦੀ ਹੈ, ਭਾਗਾਂ ਬਿਨਾਂ ਕੋਲ ਬੈਠੇ ਸੋਚਦੇ ਹੀ ਰਹਿ ਜਾਂਦੇ ਹਨ । ਸੋ ਪੰਡਿਤ ਜੀ ਕਿਨੇ ਕਰਮਾ ਵਾਲੇ ਹਨ ਉਹਨਾਂ ਦੀ ਪਿੱਛਲੀ ਤੱਪਸਿਆ ਦਾ ਹੀ ਫਲ ਹੈ ਜਿਹੜਾਂ ਇਸ ਛੋਟੀ ਉਮਰ ਵਿਚ

ਸਤਿਗੁਰਾਂ ਦੀ ਪ੍ਰਾਪਤੀ ਹੋ ਗਈ ਅਤੇ ਇਹ ਸੋਝੀ ਭੀ ਆ ਗਈ ਕਿ ਇਹ ਸਹੀ ਅਸਥਾਨ ਹੈ ।

ਆਖਦੇ ਨੇ ਭਗਵਾਨ ਜਿੰਨਾਂ ਭੋਲਾ ਤੇ ਦਿਆਲੂ ਹੁੰਦਾ ਹੈ ਉਹਨਾਂ ਹੀ ਛਲੀਆ ਭੀ, ਉਹ ਜਦ ਬੰਦੇ ਨੂੰ ਪਰਖਣ ਲਗਦਾ ਤਾਂ ਭੀ ਆਪਣੀ ਮਾਯਾ ਪਾ ਕੇ ਛਲ ਲੈਂਦਾ ਹੈ ।ਜਿਵੇਂ ਸ੍ਰੀ ਸਤਿਗੁਰੁ ਜੀ ਦੇ ਟੇਪ ਭਾਸ਼ ਹਨ ਕਿ ਕ੍ਰਿਸ਼ਨ ਭਗਵਾਨ ਜਦ ਗੋਪੀਆਂ ਦੇ ਪਿਆਰ ਵਿਚ ਬਜ ਗਏ ਤਾਂ ਉਹਨਾਂ ਨੂੰ ਖੁਸ਼ ਕਰਨ ਲਈ ਆਪ ਨਾਲ ਰਾਸ਼ ਰਚਾਉਣ ਲਗੇ ਜਿਸ ਨਾਲ ਉਹ ਸਮਝਣ ਲਗ ਪਈਆਂ ਕਿ ਇਹ ਹੁਣ ਸਾਡੇ ਵਸ ਹੋ ਗਿਆ ਹੈ, ਉਹਨਾਂ ਨੂੰ ਇਹ ਨਹੀ ਸੀ ਪਤਾ ਇਹ ਪਿਆਰ ਵਿਚ ਜਰੂਰ ਬੱਝ ਜਾਂਦਾ ਹੈ ਪਰ ਵਸ ਕਿਸੇ ਦੇ ਨਹੀ ਆਉਂਦਾ । ਉਹ ਸਭ ਉਸ ਦੇ ਵਸ ਹੋ ਗਈਆ, ਕ੍ਰਿਸ਼ਨ ਕ੍ਰਿਸ਼ਨ ਹਰ ਵਕਤ ਗਾਉਣ ਲਗੀਆਂ ਉਹ ਉਹਨਾਂ ਨੂੰ ਛੱਡ ਕੇ ਆਪਣੀ ਲੀਲਾ ਕਰਨ ਚਲਾ ਗਿਆ ਕਿੰਉਕੇ ਉਹ ਸੱਰੇ ਸੰਸਾਰ ਦਾ ਹੈ ਪਰ ਕਿਸੇ ਦਾ ਵੀ ਨਹੀ । ਉਸ ਨੂੰ ਇਨਸਾਨ ਹੈਵਾਨ ਜ਼ਾਨਦਾਰ ਬੇਜ਼ਾਨ ਸਭ ਇਕੋ ਜਹੇ ਹਨ ਉਹ ਤੇ ਜਿਹੜਾ ਉਸ ਦਾ ਨਹੀ ਵੀ ਬਣ ਦਾ ਉਸ ਤੇ ਵੀ ਤਰਸ ਖਾਕੇ ਮੇਹਰ ਕਰ ਦਿੰਦਾ ਹੈ ।ਜਿਵੇ ਸਤਿਗੁਰੂ ਜੀ,

ਇਹ ਖਾਲੀ ਕਿਸੇ ਸਵਾਲੀ ਨੂੰ ਮੋੜਦੇ ਨਹੀ, ਆਸ ਕਿਸੇ ਨਿਮਾਣੇ ਦੀ ਤੋੜਦੇ ਨਹੀ ।

ਸੋ ਏਸੇ ਤਰਾਂ ਪੰਡਿਤ ਗੋਪਾਲ ਸਿੰਘ ਨੇ ਦਸਿਆ ਕਿ ਪਾਕਿਸਤਾਨ ਬਨਣ ਤੋ ਪਹਿਲਾਂ ਇਕ ਵਾਰ ਸ੍ਰੀ ਸਤਿਗੁਰੁ ਪ੍ਰਤਾਪ ਸਿੰਘ ਜੀ ਦਾ ਦੋਰਾ ਰਾਜਿਸਤਾਨ ਵੱਲ ਹੋਇਆ । ਉਸ ਵਕਤ ਪੰਡਿਤ ਗੋਪਾਲ ਸਿੰਘ ਜੀ ਉਸ ਦੋਰੇ ਦੇ ਨਾਲ ਹੀ ਸਨ । ਇਕ ਦਿਨ ਸ਼ਾਮ ਦੇ ਦਿਵਾਨ ਵਿਚ ਸਾਰੀ ਸੰਗਤ ਸ੍ਰੀ ਸਤਿਗੁਰਾਂ ਦੇ ਦਰਸਨਾਂ ਦਾ ਆਨੰਦ ਮਾਣ ਰਹੀ ਸੀ ਕਿ ਇਕ ਮੁਸਲਮਾਨਣੀ ਜੋ ਬਾਗੜਆਂਣੀ ਦੀਵਾਨ ਵਿਚ ਆਈ ਅਤੇ ਸੱਚੇ ਪਾਤਿਸਾਹ ਜੀ ਅਗੇ ਖਲੋ ਕੇ ਆਖਣ ਲਗੀ, ਉਹ ਵੱਡੇ ਮਹਾਰਾਜ ਜਿਉਂਦਾ ਰਹਿ ਤੇਰੀ ਵਡੀ ਉਮਰ ਹੋਵੇ । ਇਸੇ ਤਰਾਂ ਦੀਆਂ ਅਸ਼ੀਸਾ ਦੇਈ ਜਾਵੇ ਉਸ ਨੂੰ ਇਹ ਨਹੀ ਸੀ ਹੋਸ਼ ਉਹ ਕਿਸ ਅਗੇ ਖਲੋਤੀ ਹੈ ਜਿਸ ਦੇ ਦਰ ਤੋ ਸਾਰਾ ਸੰਸਾਰ ਅਸ਼ਿਰਬਾਦ ਲੈਂਦਾ ਹੈ ।ਇਹ ਭੋਲੀ ਉਸ ਨੂੰ ਅਪਣੀਆਂ ਅਸੀਸਾ ਦੇ ਕੇ ਖੁਸ਼ ਕਰ ਰਹੀ ਸੀ ਉਹ ਤਾਂ

ਅਗੋਂ ਭਗਵਾਨ ਬੈਠੇ ਸਨ, ਸ੍ਰੀ ਸਤਿਗੁਰੂ ਜੀ ਤਾਂ ਇਨਸਾਨ ਦਾ ਪਿਆਰ ਵੇਖਦੇ ਹਨ ਨਾ ਕਿ ਉਹ ਕੀ ਆਖਦਾ ਹੈ ।ਜਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੋਲ ਫਰਿਆਦ ਲੈਕੇ ਸੁਖੂ ਦੀ ਮਾਂ ਆਈ ਸੀ ਅਤੇ ਆਕੇ ਆਖਿਆ,ਵੇ ਰਾਮਿਆ ! ਪੁਤ ਜੀਵੇ ਮੇਰਾ,ਨਾਲੇ ਤਾਂ ਸਤਿਗੁਰਾਂ ਕੋਲੋ ਮੰਗ ਮੰਗਣ ਆਈ ਹੈ ਪਰ ਪ੍ਰੇਮ ਵਿਚ ਉਸ ਨੂੰ ਇਹ ਨਹੀ ਸੀ ਪਤਾ ਕਿ ਮੈ ਕੀ ਆਖਣਾ ਹੈ ਤੇ ਕੀ ਨਹੀ, ਉਹ ਇਸੇ ਤਰਾਂ ਆਖੀ ਜਾਂਦੀ ਸੀ । ਅਗੋ ਭਗਵਾਨ ਸੀ,ਇਨਸਾਨ ਹੁੰਦਾ ਤਾਂ ਕੁਝ ਹੋਰ ਭੀ ਆਖ ਦਿੰਦਾ ਪਰ ਸਤਿਗੁਰ ਤਾਂ ਅੰਦਰ ਦੀਆ ਜਾਣਦਾ ਹੈ,ਸਤਿਗੁਰਾਂ ਉਸ ਦੀ ਨਿਰਮਾਣਤਾ ਵੇਖਕੇ ਉਸ ਦੇ ਪੁਤਰ ਤੇ ਕ੍ਰਿਪਾ ਕਰ ਦਿਤੀ । ਇਸੇ ਤਰਾਂ ਅਜ ਸਿਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਵਾਰ ਵਿਚ ਉਹ ਬਾਗੜਆਣੀ ਪਰੇਮ ਤੇ ਨਿਮਾਣਤਾਂ ਦੇ ਰੰਗ ਵਿਚ ਰੰਗੀ ਹੋਈ ਸੀ,ਉਸ ਨੂੰ ਪਤਾ ਨਹੀ ਸੀ ਲੱਗ ਰਿਹਾ ਕਿ ਮੈ ਕਿਸ ਤਰਾਂ ਅਰਜ਼ ਕਰਾਂ । ਜਿਸ ਤਰਾਂ ਸਿਰੀ ਸਤਿਗੁਰੁ ਜੀ ਆਪਣੇ ਇਕ ਟੇਪ ਭਾਸ਼ਨ ਵਿਚ ਕਿਰਪਾ ਕਰਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਵੀ ਇਕ ਮਾਈ ਸਤਿਗੁਰਾਂ ਕੋਲ ਆਈ ਅਤੇ ਸਤਿਗੁਰਾਂ ਅਗੇ ਹਥ ਜੋੜ ਕੇ ਆਖਣ ਲਗੀ "ਤੂੰ ਦੀਨ ਹੈ ਮੈ ਦਿਆਲ ਹਾਂ ਤੂੰ ਆਨਾਥ ਹੈ ਮੈ ਨਾਥ ਹਾਂ "ਉਸ ਨੂੰ ਇਹ ਨਹੀ ਸੀ ਪਤਾ ਮੈ ਕੀ ਆਖਦੀ ਹਾਂ । ਉਹ ਆਪਣੇ ਰੰਗ ਵਿਚ ਰੰਗੀ ਹੋਈ ਸੀ ਇਹੋ ਜਹੇ ਪ੍ਰੇਮੀਆਂ ਦੇ ਅੰਦਰ ਦੀ ਅੰਤਰਜਾਮੀ ਜਾਣਦੇ ਹਨ । ਉਹ ਉਹਨਾਂ ਦੇ ਮਨੋਰਥ ਪੁਰੇ ਕਰ ਦਿੰਦੇ ਹਨ ।ਇਸੇ ਤਰਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਖੁਸ਼ ਹੋਕੇ ਇਸ ਬਾਗੜਆਣੀ ਨੂੰ ਪੁੱਛਿਆ ਕੀ ਗਲ ਹੈ ? ਉਹ ਹਥ ਜੋੜ ਕੇ ਆਖਣ ਲਗੀ ਵੇਖ ਮੇਰੇ ਇਸ ਪੁਤਰ ਨੂੰ ਭੂਤਨੇ ਚੰਮਬੜੇ ਹੋਏ ਹਨ ਇਨਾਂ ਤੋ ਛੁਡਾਉ ਗਰੀਬ ਨਿਵਾਜ ਬਚਨ ਕੀਤਾ ਕਲ ਸਵੇਰੇ ਆਸਾ ਦੀ ਵਾਰ ਤੇ ਮੁੰਡੇ ਨੂੰ ਲੈ ਕੇ ਆਵੀਂ ਹੁਣ ਬੈਠ ਕੇ ਪੰਡਿਤ ਜੀ ਦਾ ਦੀਵਾਨ ਸੁਣ ।ਉਸ ਵਕਤ ਪੰਡਿਤ ਜੀ ਦਾ ਦੀਵਾਨ ਬੜਾ ਰਸ ਭਰਿਆ ਲੱਗਿਆ ਹੋਇਆ ਸੀ । ਪੰਡਿਤ ਜੀ ਦੀਵਾਨ ਵਿਚ ਏਨੇ ਮਸਤ ਹੋ ਜਾਦੇ ਸਨ, ਸਾਖੀ ਸੁਣਾਦੇ ਸੁਣਾਦੇ ਜੇਕਰ ਭਗਵਾਨ ਰਾਮ ਦੀ ਰਾਮਾਇਣ ਜਾਂ ਦੁਆਪਰ ਕ੍ਰਿਸ਼ਨ ਮੁਰਾਰ ਦੀ ਲੀਲਾ ਦੀ ਸਾਖੀ ਅਗੇ ਆ ਗਈ ਤਾਂ ਉਥੋ ਦੀ ਸਾਰੀ ਵਾਰਤਾ ਸੁਣਾਨ ਤੋ ਸੰਕੋਚ ਨਹੀ ਸਨ ਕਰਦੈ । ਗੁਰੁ ਨਾਨਕ ਤੇ ਲੈ ਕੇ ਸੱਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਾਖੀਆਂ ਉਹਨਾਂ ਨੂੰ ਜਿਥੋਂ ਆਖੋਂ ਉਹਥੋ ਹੀ ਸੁਣਾ ਦਿੰਦੇ, ਇਸ ਤੋ ਇਲਾਵਾ ਯੁਸਫ ਈਸਾਮਸੀ, ਰਾਮ ਅੱਲਾ ਦਾ ਸਾਰਿਆ ਦੇ ਮਤਲਬ ਇਕੋਂ ਸਪਸਟ ਕਰ ਕੇ ਹਰ ਇਕ ਦੀ ਤਸੱਲੀ ਕਰ ਦਿੰਦੇ ਸਨ । ਜਿਸ ਨਾਲ ਸਾਰੇ ਇਹਨਾਂ

ਮਸਤ ਹੋ ਜਾਂਦੇ ਕਿ ਦੂਰੋ ਆਇਆਂ ਨੂੰ ਆਪਣੀਆ ਘੜੀਆ ਦੇ ਵਕਤ ਦਾ ਧਿਆਨ ਹੀ ਨਾ ਰਹਿੰਦਾ । ਜਦ ਪੰਡਿਤ ਜੀ ਸ੍ਰੀ ਸੱਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਨਮੁਖ ਖਲੋ ਕੇ ਦਿਵਾਨ ਲਾਂਦੇ ਤਾਂ ਰੰਗ ਕੁਝ ਹੋਰ ਹੀ ਹੁੰਦਾ ਸੀ। ਕਿਂਉਕੇ ਉਸ ਵਿਚ ਗੁਰਬਾਣੀ ਦਾ ਰਸ ਤੇ ਗੁਰੁ ਤੇ ਸ਼ਿਸ਼ ਦੀ ਆਸ਼ਕੀ ਹੁੰਦੀ ਸੀ ਉਹ ਇਸ ਤਰਾਂ ਲਗਦਾ ਸੀ ਪੰਡਿਤ ਜੀ ਸਾਖੀਆਂ ਵਿਚ ਮਸਤ ਹਨ ਪਰ ਵੇਖਣ ਦੀ ਗਲ ਇਹ ਸੀ ਕਿ ਸੱਚੇ ਪਾਤਿਸਾਹ ਬਿਲਕੁਲ ਜਰਾ ਕੁ ਜਿੱਨਾ ਇਸ਼ਾਰਾ ਕਰਨਾ ਪੰਡਿਤ ਜੀ ਉਹਥੇ ਹੀ ਆਖ ਦੇਣਾ ਸਾਧ ਸੰਗਤ ਜੀ ਸਤਿ ਸ੍ਰਿੀ ਆਕਾਲ ਭਾਵੇ ਸਾਖੀ ਜਾ ਕੋਈ ਸ਼ੱਬਦ ਦੀ ਤੁਕ ਵਿਚ ਹੀ ਹੋਵੇ ਸੱਤ ਬਚਨ ਆਖ ਦੇਣਾ ਸੰਗਤ ਨੂੰ ਆਖਣਾ ਜਦ ਫਿਰ ਸਤਿਗੁਰ ਕ੍ਰਿਪਾ ਕਰਨਗੈ ਦਰਸਨ ਮੇਲੇ ਕਰਾਂਗੇ । ਸਤਿਗੁਰਾਂ ਦੀ ਆਗਿਆ ਤੋ ਬਗੈਰ ਇਕ ਸ਼ਬਦ ਵੀ ਅਗੇ ਨਹੀ ਸਨ ਆਖਦੇ । ਪੰਡਤ ਜੀ ਦਾ ਦੀਵਾਨ ਸਾਝਾਂ ਹੁੰਦਾ ਸੀ ਇਸ ਲਈ ਇਸ ਦੀਵਾਨ ਵਿਚ ਸਾਰੇ ਸ਼ਾਮਲ ਹੁੰਦੇ ਸਨ । ਹਿੰਦੂ, ਮੁਸਲਮਾਨ, ਇਸਾਈ ਅਤੇ ਸਿੱਖ ਸੰਗਤ ਤਾਂ ਹੁੰਦੀਆਂ ਹੀ ਸੀ ਭਾਵੇਂ ਕੋਈ ਦਸਾ ਨੂੰ ਮਨੰਦਾ ਸੀ ਜਾਂ ਬਾਰ੍ਹਾਂ ਨੂੰ, ਇਸ ਵਿਚ ਇਹ ਸਵਾਲ ਨਹੀ ਸੀ ਹੁੰਦਾ ਇਹ ਆਏ ਹਿੰਦੁਆਂ ਨੂੰ ਸੰਸਕ੍ਰਿਤੀ ਸਲੋਕ ਸੁਣਾ ਦਿੰਦੇ ਤੇ ਮੁਸੱਲਮਾਨਾ ਨੂੰ ਕੁਰਾਨ ਵਿਚੋ, ਸਿੱਖ ਸੰਗਤ ਨੂੰ ਗੁਰਬਾਣੀ ਵਿਚ ਰੰਗ ਦਿੰਦੇ । ਧਾਰਨਾਂ ਇਹੋ ਜਹੀਆਂ ਪੜਦੇ ਜੋ ਸਭ ਨੂੰ ਬਹੁਤ ਹੀ ਭਾਉਦੀਆਂ ਸਨ ਧਾਰਨਾਂ ਕਿਉਂ ਨਾਂ ਅਛੀਆਂ ਹੋਣ ਛੋਟੇ ਹੁੰਦਿਆ ਹੀ ਸ੍ਰੀ ਸਤਿਗੁਰਾਂ ਨਾਲ ਆਸ਼ਕੀ ਹੋ ਗਈ ਸੀ, ਲੋਕਾਂ ਨੂੰ ਵਿਖਾਵਾ ਤੇ ਪਿਆਰ ਦੈ ਰੰਗ ਵਿਚ ਫਰਕ ਹੁੈਂਦਾ ਹੈ । ਸਤਿਗੁਰਾਂ ਦੀ ਕ੍ਰਿਪਾ ਨਾਲ ਨਿਡਰਤਾ ਏਨੀ ਸੀ ਕਿ ਅਸੀ ਨੈਰੋਬੀ ਦੇ ਦੀਵਾਨਾਂ ਵਿਚ ਵੇਖਿਆਂ ਹੈ ਖਲੋਕੇ ਆਖ ਦਿੰਦੇ ਸਨ ਅਗਰ ਕਿਸੇ ਨੇ ਕੋਈ ਭੁਲੇਖਾ ਕਢਣਾ ਹੋਵੇ ਤਾਂ ਬੜੇ ਪਿਆਰ ਨਾਲ ਆਕੇ ਬਚਨ ਏਥੇ ਹੀ ਜਾਂ ਡੇਰੇ ਆ ਕੇ ਗਲ ਬਾਤ ਕਰ ਸਕਦਾ ਹੈ, ਜਦ ਸਤਿਗੁਰਾਂ ਦੀ ਕ੍ਰਿਪਾ ਨਾਲ ਭਜਨ ਲਈ ਆਖਣਾ ਕਿ ਜਿਨ ਭਜਨ ਪੁਛਣਾ ਪੁਛ ਲਉ ਫਿਰ ਕੀ ਸੀ ਲੰਮੀਆ ਲੰਮੀਆ ਲਾਇਨਾਂ ਲਗ ਜਾਦੀਆਂ ਸਨ ।

ਅੱਖੀ ਵੇਖੀ ਗਲ ਹੈ ਕਿ ਜਿਸ ਈਸਟ ਅਫਰੀਕਾਂ ਵਿਚ ਸਤਿਗੁਰਾਂ ਦੇ ਪਹਿਲੇ ਦੋਰੇ ਵਿਚ ਸਾਰੇ ਮਾਸ ਸ਼ਰਾਬ ਖਾਣ ਪੀਣ ਵਾਲੇ ਸਨ ਉਸ ਵਕਤ ਮੰਬਾਸੇ ਸਿਰਫ ਇਕ ਬੀਬੀ ਦਾ ਘਰ ਮਿਲਿਆ ਸੀ ਜੋ ਗੁਰ ਮਰਯਾਦਾ ਅਨੁਸਾਰ ਮਾਸ ਸ਼ਰਾਬ ਦੀ ਵਰਤੋਂ ਨਹੀ ਸਨ ਕਰਦੇ ਉਹਥੇ ਅੱਜ ਸਤਿਗੁਰਾਂ ਦੀ ਕ੍ਰਿਪਾ ਦਾ ਸਦਕਾ ਬੰਦੇ ਤੀਹ ਚਾਲੀ ਮੀਲਾਂ ਤੋਂ ਆਕੇ ਭਜਨ ਪੁਛਦੇ ਤੇ ਮਾਸ ਸ਼ਰਾਬ ਦਾ ਤਿਆਗ ਕਰਦੇ ਆਪਣਾ ਜਨਮ

ਸਫਲ ਕਰਦੇ । ਇਹੋ ਜਿਹਾ ਰਸ ਭਰਿਆ ਦੀਵਾਨ ਉਸ ਬਾਗੜਆਣੀ ਨੇ ਰਾਜਿਸਥਾਨ ਵਿਚ ਸੁਣਿਆ ਤੇ ਆਪਣੇ ਘਰ ਚਲੇ ਗਈ ਉਹ ਦੂਸਰੇ ਦਿਨ ਸ੍ਰੀ ਸਤਿਗੁਰਾਂ ਦੇ ਹੁਕਮ ਅਨੁਸਾਰ ਸਵੇਰੇ ਆਪਣੇ ਪੁਤਰ ਨੂੰ ਲੈ ਕੇ ਆਸਾ ਦੀ ਵਾਰ ਤੇ ਆ ਗਈ ਕਿਉਂਕੇ ਜਦ ਬੰਦੇ ਦੀ ਸੰਸਾਰੀ ਪਾਸਿਆ ਤੋ ਬਸ ਹੋ ਜਾਂਦੀ ਹੈ, ਉਸ ਵਕਤ ਉਸ ਦਾ ਦਿਲ ਢੈਹ ਜਾਂਦਾ ਹੈ । ਫਿਰ ਢਿਠਿਆ ਦਿਲਾਂ ਵਿਚ ਹੀ ਰੱਬ ਵਸਦਾ ਹੈ ਤੇ ਕੋਈ ਚੰਗੀ ਵਿਧੀ ਬਣਦੀ ਹੈ ਆਸਾ ਦੀ ਵਾਰ ਤੋ ਬਾਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕ੍ਰਿਪਾ ਕੀਤੀ ਸੰਤ ਆਲਾ ਸਿੰਘ ਨੂੰ ਹੁਕਮ ਕੀਤਾ ਇਸ ਬੱਚੇ ਨੂੰ ਭਜਨ ਦਿਉ । ਸੰਤ ਆਲਾ ਸਿੰਘ ਆਖਿਆ, ਸੱਤ ਬਚਨ । ਸੰਤਾ ਭਜਨ ਕੰਨ ਵਿਚ ਦੇ ਦਿਤਾ ਅਤੇ ਸਚੇ ਪਾਤਿਸਾਹ ਅਗੇ ਅਰਜ਼ ਕੀਤੀ, ਆਪ ਜੀ ਇਸ ਬਚੇ ਤੇ ਬੜੀ ਕਿਰਪਾ ਕੀਤੀ ਹੈ ਭਜਨ ਦੇਣ ਵਾਸਤੇ ਹੁਕਮ ਦਿਤਾ ਆਪ ਜੀ ਤਾਂ ਅਗਰ ਉਸ ਬੱਚੇ ਦੇ ਪਜ ਜੁਤੀਆਂ ਵੀ ਮਾਰਨ ਨੂੰ ਆਖ ਦਿੰਦੇ ਉਸ ਨੇ ਤਾਂ ਭੀ ਠੀਕ ਹੋ ਜਾਣਾ ਸੀ ।

ਸੰਤ ਜੀ ਤਾਂ ਸਿਰਫ ਉਸ ਬੱਚੇ ਨੂੰ ਠੀਕ ਕਰਨ ਦਾ ਹੀ ਸੋਚਦੇ ਸੀ ਪਰ ਉਹ ਤੇ ਸਤਿਗੁਰੂ ਸਭ ਹੈ ਜਿਸ ਨੂੰ ਹਰ ਇਕ ਦੇ ਜਨਮਾ ਜਨਮਾਤਰਾਂ ਦਾ ਫਿਕਰ ਹੁੰਦਾ ਹੈ ਜੋ ਸਰਨ ਆਏ ਤਿਸੇ ਕਠ ਲਾਏ । ਇਸ ਲਈ ਸਤਿਗੁਰਾਂ ਉਸ ਨੂੰ ਉਹ ਨਾਮ ਦਿਤਾ ਜੋ ਉਸ ਦੇ ਸਦਾ ਅੰਗ ਸੰਗ ਸਹਾਈ ਹੋਵੇ ਸਤਿਗੁਰ ਤਾਂ ਬਚਨ ਹੀ ਕਰ ਦਿੰਦੇ ਤਾਂ ਵੀ ਉਸ ਬੱਚੇ ਨੇ ਠੀਕ ਹੋ ਜਾਣਾ ਸੀ ਪਰ ਉਸ ਨੂੰ ਜੀਵਨ ਸੁਧਾਰ ਦਾ ਭੰਡਾਰ ਤਾਂ ਸਤਿਗੁਰ ਦੇ ਦਰ ਤੋ ਹੀ ਮਿਲਣਾ ਸੀ ਇਸ ਲਈ ਸਤਿਗੁਰਾਂ ਨੇ ਉਸ ਤੇ ਨਾਮ ਦੀ ਕ੍ਰਿਪਾ ਕਰ ਦਿਤੀ। ਉਹ ਮਾਈ ਆਪਣੇ ਪੁਤੱਰ ਨੂੰ ਰੋਗ ਰਹਿਤ ਵੇਖ ਕੇ ਫੁੱਲੀਂ ਨਾ ਸਮਾਈ ਅਤੇ ਧੰਨ ਧੰਨ ਉਚੀ ਉਚੀ ਆਖ ਦੀ ਮੱਸਤਾਨੀ ਵਿਰਤੀ ਵਿੱਚ ਤੁਰ ਪਈ ਅਤੇ ਆਖੇ ਤੂੰ ਸੱਚੀ ਗਰੀਬ ਨਿਵਾਜ਼ ਹੈ ।

" ਮੈ ਕੀ ਜਾਣਾ ਸਾਰ ਤੇਰੀ ਨੂੰ, ਤੂੰ ਕਿਵੇ ਕਿਵੇ ਜਗ ਨੂੰ ਹੈ ਤਾਰਦਾ "।

ਪੰਡਿਤ ਜੀ ਇਹ ਤਾਂ ਇਕ ਸਾਖੀ ਸਾਨੂੰ ਏਹੋ ਜਹੀ ਸੁਣਾਈ ਹੈ । ਪਰ ਉਹਥੇ ਤਾਂ ਹਰ ਰੋਜ਼ ਇਹੌਂ ਜਿਹੀਆਂ ਹੋਰ ਬਹੁਤ ਸਾਖੀਆਂ ਹੁੰਦਆ ਸਨ ਇਹ ਦਰ ਹੀ ਐਸਾ ਹੈ । ਇਸੇ ਪ੍ਰਕਾਰ ਅਗੇ ਜਿਸ ਤਰਾਂ ਕ੍ਰਿਪਾ ਹੋਵੇ ਗੀ ਹੋਰ ਵਰਨਣ ਕਰਨ ਦੀ ਕੋਸ਼ਿਸ਼ ਕਰਾਂਗੇ । ਪਰ ਹੁਣ ਪੰਡਿਤ ਗੋਪਾਲ ਸਿੰਘ ਦੇ ਘਰਦਿਆ ਵਲ ਵੀ ਕੁਝ ਵੇਖ ਲਈਏ ।

ਪੰਡਤ ਗੋਪਾਲ ਸਿੰਘ ਜੀ ਭਾਵੇ ਸਤਿਗੁਰਾਂ ਦੇ ਆਸ਼ਿਕ ਬਣ ਚੁਕੇ ਸਨ । ਪਰ ਘਰ ਦਿਆਂ ਦੇ ਜੋਰ ਪਾਉਣ ਨਾਲ ਉਥੇ ਆਉਦੇ ਜਾਂਦੇ ਰਹਿੰਦੇ ਸਨ । ਘਰ ਦੇ ਇਹ ਚੰਗੀ ਤਰਾਂ ਜਾਣਦੇ ਸਨ ਕਿ ਇਸ ਨੇ ਹੁਣ ਇਧਰ ਨਹੀ ਪਰਤਣਾ ਇਸ ਲਈ ਉਹ ਇਤਨੇ ਵਿਚ ਹੀ ਖੁਸ਼ ਹੁੰਦੇ ਆਕੇ ਮਿਲਦਾ ਤਾਂ ਹੈ ਇਹ ਭੀ ਸ਼ੁਕਰ ਹੈ । ਪਰ ਜਦ ਪੰਡਤ ਜੀ ਘਰ ਆਉਂਦੇ ਤਾਂ ਵੇਖ ਵੇਖ ਕੇ ਗਲਾ ਆਪੋ ਵਿਚ ਕਰਦੇ ਕੀ ਕਰੀਏ ਮੁੰਡਾ ਜੁਆਨ ਹੋ ਗਿਆ ਹੈ ਇਸ ਦਾ ਵਿਆਹ ਕਿਵੇਂ ਕਰੀਏ, ਪੰਡਿਤਾਂ ਦੀ ਕੁੜੀ ਕਿਸੇ ਨੇ ਸਿਖ ਮੁੰਡੇ ਨੂੰ ਦੇਣੀ ਨਹੀ,ਰਿਸ਼ਤਾ ਕਿਵੇਂ ਹੋਵੇਗਾ ? ਮਾਂ ਨੇ ਜਿਥੇ ਬੈਠਣਾ ਇਹੋ ਜਹੀਆ ਵਿਚਾਰਾ ਕਰੀ ਜਾਣੀਆ ਆਖਣਾ ਮੁੰਡਾ ਕੁਝ ਸੁਣਦਾ ਨਹੀ ਇਸ ਲਈ ਕਰ ਵੀ ਅਸੀ ਕੁਝ ਸਕਦੇ ਨਹੀ । ਅਖੀਰ ਆਖ ਛਡਣਾ ਅਛਾ, ਜਿਵੇਂ ਇਸ ਦੇ ਭਾਗ ਅਸੀ ਤਾਂ ਬਥੇਰਾ ਸਮਝਾ ਸਮਝਾ ਕੇ ਥੱਕ ਗਏ ਉਸ ਦੇ ਪਲੇ ਕੁਝ ਪੈਂਦਾ ਹੀ ਨਹੀ ।

ਇਧਰ ਪੰਡਿਤ ਜੀ ਨੂੰ ਵੇਖ ਕੇ ਸੰਤ ਜਗਤ ਸਿੰਘ ਜੀ ਖੰਡੂਵਾਲੀਏ ਵੀ ਸੋਚਦੇ ਸਨ ਕਿ ਏਸ ਨੇ ਭਾਵੇਂ ਹੁਣ ਘਰ ਨਹੀ ਪਰਤਣਾ ਪਰ ਫਿਰ ਭੀ ਇਸ ਦੇ ਵਿਆਹ ਦਾ ਕਿਤੇ ਹੋ ਜਾਵੇ ਤਾਂ ਚੰਗਾ ਹੈ, ਮੁੰਡਾ ਸੋਹਣਾ, ਨੇਕ, ਹੋਸ਼ਿਆਰ ਤੇ ਹੋਣਹਾਰ ਹੈ । ਇਹ ਸੰਤ ਜਗਤ ਸਿੰਘ ਜੀ ਆਪ ਵੀ ਪੰਡਿਤ ਪ੍ਰਵਾਰ ਵਿਚੋਂ ਸਨ ਅਤੇ ਸਤਿਗੁਰਾਂ ਦੀ ਸ਼ਰਨ ਆਕੇ ਸਿੰਘ ਸਜੇ ਹੋਏ ਸਨ ਅਤੇ ਪੰਡਿਤ ਗੋਪਾਲ ਸਿੰਘ ਜੀ ਦੇ ਵਿਦਿਆ ਗੁਰੂ ਭੀ ਸਨ, ਇਹਨਾਂ ਕੋਲ ਪੰਡਿਤ ਗੋਪਾਲ ਸਿੰਘ ਜੀ ਨੇ ਇਕ ਸਾਲ ਤੇ ਤਿੰਨ ਮਹੀਨੇ ਰਹਿ ਕੇ ਧਾਰਮਿਕ ਵਿਦਿਆ ਪ੍ਰਾਪਤ ਕੀਤੀ ਸੀ ਪੰਡਿਤ ਜਗਤ ਸਿੰਘ ਜੀ ਹੋਰਾ ਨੂੰ ਇਹਨਾਂ ਦੀ ਰੂਚੀ ਦੀ ਸਾਰੀ ਜਾਣਕਾਰੀ ਸੀ ਇਸ ਲਈ ਉਹ ਹਰ ਵਕਤ ਧਿਆਨ ਰਖਦੇ ਕਿ ਰਿਸ਼ਤਾ ਕਿਥੇ ਕੀਤਾ ਜਾਵੇ ? ਅਖੀਰ ਸਤਿਗੁਰਾਂ ਵਿਧ ਬਣਾ ਦਿਤੀ ਭਾਵੇਂ ਇਹ ਸੰਯੋਗ ਪਹਿਲਾ ਹੀ ਲਿਖੇ ਹੋਏ ਹੁੰਦੇ ਹਨ ਪਰ ਫਿਰ ਵੀ ਵਿਧ ਕਿਸੇ ਨੂੰ ਮੁਖ ਰਖ ਕੇ ਹੀ ਗੁਰੂ ਬਣਾਉਦਾ ਹੈ । ਇਸੇ ਤਰਾਂ ਅਜ ਸਤਿਗੁਰਾ ਪੰਡਿਤ ਜਗਤ ਸਿੰਘ ਜੀ ਨੂੰ ਅਗੋਂ ਕਰਕੇ ਇਹ ਕਾਰਜ਼ ਕਰਨਾਂ ਸ਼ੁਰੂ ਕੀਤਾ, ਉਹਨਾਂ ਨੂੰ ਇਕ ਪੰਡਿਤ ਪਰਿਵਾਰ ਮਿਲਿਆ ਜੋ ਨਾਮਧਾਰੀ ਸਿੱਖ ਸਜਿਆ ਹੋਇਆ ਸੀ ਉਹ ਆਪਣੀ ਲੜਕੀ ਲਈ ਕੋਈ ਹੋਣਹਾਰ ਲੜਕੇ ਦੀ ਤਲਾਸ਼ ਵਿਚ ਸੀ, ਜਦ ਉਹਨਾਂ ਸੰਤ ਜਗਤ ਸਿੰਘ ਜੀ ਨਾਲ ਇਹ ਗਲ ਕੀਤੀ ਕਿ ਕੋਈ ਅਛਾ ਲੜਕਾ ਹੋਵੇ ਤਾਂ ਦਸੋ । ਸੰਤ ਜਗਤ ਸਿੰਘ ਜੀ ਆਖਿਆ ਗੋਪਾਲ ਮੁੰਡਾ ਬਹੁਤ ਨੇਕ ਹੈ ਅਤੇ ਹੈ ਵੀ ਪੰਡਿਤਾ ਦਾ ਤੁਸੀ ਵੇਖ ਕੇ ਗਲ ਬਾਤ ਕਰ ਲਾਵੋ । ਲੜਕੀ ਵਾਲਿਆ ਨੂੰ ਇਹ ਸਲਾਹ ਬਹੁਤ ਅਛੀ ਲਗੀ । ਉਹਨਾਂ ਸੋਚਿਆ

ਗਲ ਤਾਂ ਬੜੀ ਚੰਗੀ ਹੈ ਪਰ ਇਸ ਦੇ ਘਰ ਦਿਆ ਨੂੰ ਤਾਂ ਮਿਲਣਾ ਚਾਹੀਦਾ ਹੈ ਉਹਨਾਂ ਪੰਡਿਤ ਜਗਤ ਸਿੰਘ ਜੀ ਨਾਲ ਗਲ ਕਰਕੇ ਪੰਡਤ ਗੋਪਾਲ ਸਿੰਘ ਦੇ ਪਿੰਡ ਜਾਕੇ ਉਹਨਾਂ ਦੇ ਚਾਚਾ ਜੀ ਨੂੰ ਪੁਛਣ ਲਗੇ ਕਿ ਸਾਨੂੰ ਕਾਕੇ ਗੋਪਾਲ ਬਾਰੇ ਪਤਾ ਲਗਾ ਹੈ ਅਸੀ ਰਿਸ਼ਤਾ ਕਰਨਾ ਹੈ ਤੁਸੀ ਦਸੋ, ਮੁੰਡਾ ਕਿਸ ਤਰਾਂ ਦਾ ਹੈ ? ਹੁਣ ਉਹ ਚਾਚਾ ਜੀ ਤਾਂ ਪਹਿਲਾ ਹੀ ਬੜੇ ਦੁਖੀ ਸਨ ਕਿਉਂਕੇ ਪੰਡਿਤਾਂ ਦਾ ਮੁੰਡਾ ਸਿਖ ਬਣ ਬੈਠਾ ਹੈ । ਚਾਚਾ ਜੀ ਆਖਣ ਲਗੇ, ਧੰਨ ਭਾਗ ਤੁਸੀ ਆਏ, ਸਾਡੇ ਸਿਰ ਮੱਥੇ ਪਰ ਕੀ ਦਸੀਏ ਉਹ ਮੁੰਡਾ ਤਾਂ ਸਾਡੀ ਸੁਣਦਾ ਹੀ ਨਹੀ, ਉਸ ਦੀ ਅਕਲ ਨੂੰ ਪਤਾ ਨਹੀ ਕੀ ਹੋ ਗਿਆ ਹੈ ਬਥੇਰਾ ਸਮਝਾਈ ਦਾ ਹੈ ਸਾਡੀ ਸੁਣਦਾ ਹੀ ਨਹੀ ਐਵੇਂ ਸਾਧਾਂ ਦੇ ਮਗਰ ਲਗਾ ਫਿਰਦਾ ਹੈ ਉਹਨਾਂ ਦੇ ਹੀ ਵੜਿਆ ਰਹਿੰਦਾ ਹੈ ਏਥੇ ਕਦੀ ਕਦੀ ਆਉਂਦਾ ਹੈ ਤੇ ਫਿਰ ਉਥੇ ਹੀ ਤੁਰ ਜਾਂਦਾ ਹੈ ਕੀ ਕਰੀਏ, ਅਸੀ ਤਾਂ ਬਹੁਤ ਤਰੀਕੇ ਉਸ ਨੂੰ ਸਮਝਾਉਣ ਦੇ ਵਰਤੇ ਪਰ ਉਸ ਤੇ ਕੋਈ ਅਸਰ ਨਹੀ ਹੁੰਦਾ । ਆਪਣੀ ਪਿਤਾ ਪੁਰਖੀ ਸਭ ਭੂਲ਼ਾ ਕੇ ਸਿਖ ਬਣੀ ਬੈਠਾ ਹੈ, ਸਮਝ ਨਹੀ ਆਉਂਦੀ ਵਿਆਹ ਕਰਾਕੇ ਕੀ ਕਰੂਗਾ ? ਆਸੀ ਤਾਂ ਸਾਰੇ ਬੜੇ ਦੁਖੀ ਹਾਂ ।

ਇਹ ਸਭ ਸੁਣਕੇ ਪੰਡਿਤ ਮਈਆ ਸਿੰਘ ਜੀ ਉਤਰ ਦਿਤਾ,ਬਸ ਸਾਨੂੰ ਭੀ ਇਹੋ ਜਿਹਾ ਮੁੰਡਾ ਚਾਹੀਦਾ ਹੈ ਸਾਡਾ ਰਿਸ਼ਤਾ ਪੱਕਾ ਕਿਉਂਕੇ ਅਸੀ ਵੀ ਪੰਡਿਤ ਘਰਾਣੇ ਦੇ ਸਿਖ ਸਜੇ ਹੋਏ ਹਾਂ । ਸਾਨੂੰ ਸਾਡੇ ਪਰਿਵਾਰ ਵਰਗਾ ਲੜਕਾ ਮਿਲ ਗਿਆ ਅਸੀ ਬਹੁਤ ਖੁਸ਼ ਹਾਂ ਉਹ ਵਿਦਿਆ ਵਿਚ ਭਰਪੂਰ ਹੈ ਸਾਧਾਂ ਦੀ ਸੰਗਤ ਵਿਚ ਰਹਿੰਦਾ ਹੈ ਸਾਡੀ ਵਲੋਂ ਰਿਸ਼ਤਾ ਪਕਾ । ਪੰਡਿਤ ਮਈਆ ਸਿੰਘ ਜੀ ਜਿਲਾ ਗੁਜਰਾਂ ਵਾਲੇ ਪਿੰਡ ਸੁਖਾਣੈ ਦੇ ਵਸਨੀਕ ਸਨ, ਪਹਿਲਾਂ ਥਾਈਲੈਂਡ ਰਹਿੰਦੇ ਸੀ ਹੁਣ ਉਹਨਾਂ ਆਪਣੀ ਰਹਾਇਸ਼ ਆਪਣੇ ਦੇਸ਼ ਪਿਛੇ ਪਿੰਡ ਸੁਖਾਣੇ ਕੀਤੀ ਹੋਈ ਸੀ ।

# ਪੰਡਤ ਜੀ ਦੇ ਵਿਆਹ ਦੀਆ ਤਿਆਰੀਆ

ਜਦ ਇਹ ਖਬਰ ਪੰਿਡਤ ਗੋਪਾਲ ਸਿੰਘ ਦੇ ਪਰਿਵਾਰ ਨੂੰ ਮਿਲੀ ਤਾਂ ਖੁਸ਼ੀਆਂ ਦੀ ਹੱਦ ਨਾ ਰਹੀ, ਪੰਡਿਤ ਜੀ ਦੇ ਪਿਤਾ ਜੀ ਤਾਂ ਝੜਾਈ ਕਰ ਗਏ ਸਨ । ਮਾਤਾ ਜੀ ਤਾਂ ਖੁਸ਼ੀ ਨਾਲੇ ਫੂਲੇ ਨਹੀ ਸਨ ਸਮਾਉਦੇ ਕਿਉਂਕੇ ਜਿਹੜੇ ਫਿਕਰ ਨੇ ਉਹਨਾਂ ਨੂੰ ਪਰੇਸ਼ਾਨ ਕੀਤਾ ਹੋਇਆ ਸੀ, ਉਹ ਸਤਿਗੁਰਾਂ ਨੇ ਅਜ ਦੂਰ ਕਰ ਦਿਤਾ ਉਹਨਾਂ ਨੂੰ ਅਜੇ ਇਹ ਗਿਆਨ ਨਹੀ ਸੀ ਕਿ ਜਿਸ ਦਰ ਤੇ ਮੁੰਡਾ ਗਿਆ ਹੈ ਉਸ ਦਰ ਤੇ ਤਾਂ ਬੰਦੇ ਨੂੰ ਕੋਈ ਕਮੀ ਨਹੀ ਆਂਉਦੀ ਇਥੋਂ ਤਾਂ ਸਾਰੇ ਝੋਲੀਆ ਭਰ ਭਰ ਜਾਂਦੇ ਹਨ ਫਿਰ ਜੋ ਸਤਿਗੁਰੂ ਦਾ ਬਣ ਜਾਏ ਇਹ ਸੰਸਾਰੀ ਸੁਖ ਤਾਂ ਉਸ ਦੇ ਅਗੇ ਪਿਛੇ ਫਿਰਦੇ ਹਨ ਪ੍ਰੰਤੂੰ ਇਹ ਪਦਵੀ ਮਿਲਦੀ ਹੈ ਕਿਸਮਤ ਨਾਲ,ਉਹਨਾਂ ਨੂੰ ਜਿਹਨਾਂ ਦੀ ਕੋਈ ਪਿਛਲੇ ਜਨਮ ਦੀ ਤਪਸਿਆ ਹੋਵੇ ਐਵੇਂ ਨਹੀ ਫਿਰ ਪੰਡਤ ਗੋਪਾਲ ਸਿੰਘ ਵਾਂਗਰ ਛੋਟੀ ਉਮਰ ਵਿਚ ਹੀ ? ਇਸ ਤੋ ਹੋਰ ਕਿਹੜੇ ਅਛੇ ਕਰਮ ਹੋ ਸਕਦੇ ਹਨ ਭਾਵੇ ਕਈ ਵਾਰ ਕਲਜੁਗ ਆਪਣਾ ਰੰਗ ਵਿਖਾਲ ਹੀ ਦਿੰਦਾ ਹੈ ਪਰ ਜੋ ਸਤਿਗੁਰ ਦੇ ਹੁੰਦੇ ਸਤਿਗੁਰ ਉਹਨਾਂ ਨੂੰ ਬਚਾ ਕੇ ਕਢ ਲੈਂਦਾ ਹੈ ਉਹਨਾਂ ਤੇ ਇਸ ਦਾ ਕੋਈ ਅਸਰ ਨਹੀ ਹੁੰਦਾ ਜਦ ਘਰ ਦਿਆ ਨੂੰ ਏਹ ਪਤਾ ਲਗਾ ਕਿ ਮਈਆ ਸਿੰਘ ਵੀ ਪੰਿਡਤ ਘਰਾਣੇ ਦੇ ਹਨ ਅਤੇ ਉਹਨਾਂ ਦੀ ਪੁੱਤਰੀ ਬੀਬੀ ਸ਼ਾਂਤੀ ਦੇਵੀ ਨਾਲ ਵਿਆਹ ਹੋਣਾ ਹੈ ਫਿਰ ਤੇ ਸਾਰਾ ਪਰਿਵਾਰ ਆਪਣੇ ਭਗਵਾਨ ਦਾ ਸ਼ੁਕਰ ਸ਼ੁਕਰ ਆਖਦੇ ਨਾ ਥੱਕਣ, ਪਰ ਹਾਲੇ ਵੀ ਉਹ ਇਹ ਨਹੀ ਸਨ ਸਮਝ ਸਕੇ ਕਿ ਇਹ ਸਾਡਾ ਮੁੰਡਾ ਉਸੇ ਭਗਵਾਨ ਦੀ ਆਗਿਆ ਦਾ ਪਾਲਣ ਕਰਦਾ ਹੈ । ਪਰਿਵਾਰ ਉੱਝ ਸੋਚਦੇ ਸਨ ਕਿ ਅਸੀ ਇਹ ਤਾਂ ਕਦੀ ਸੋਚਿਆ ਭੀ ਨਹੀ ਸੀ ਗੋਪਾਲ ਦਾ ਰਿਸ਼ਤਾ ਇਸ ਤਰਾ ਹੋਵੇਗਾ । ਘਰ ਦੇ ਇਕ ਦੁਸਰੇ ਨਾਲ ਗਲਾਂ ਕਰਨ, ਭਾਵੇ ਰਿਸ਼ਤੇ ਦਾਰ ਸਿਖ ਸਜੇ ਹਨ ਪਰ ਕੁੜੀ ਤਾਂ ਪੰਡਤਾਂ ਦੀ ਨਾਲ ਮੁੰਡੇ ਦਾ ਵਿਆਹ ਹੋਣਾ ਹੈ ਬੜੇ ਹੀ ਚਾਹ ਨਾਲ ਲਗੇ ਸਾਰੇ ਰਿਸਤੇਦਾਰਾਂ ਨੂੰ ਸੁਨੇਹੇ ਭੇਜਣ ਅਤੇ ਮੰਗਲਾ ਚਾਰ ਦੇ ਗੀਤ ਗਾਉਣ । ਬੜੇ ਫਖਰ ਨਾਲ ਲਗੇ ਸਭ ਤਾਂਈ ਦਸਣ ਮਈਆ ਸਿੱਘ ਜੀ ਭਾਵੇ ਸਿਖ ਹਨ ਪਰ ਹੈਨ ਪੰਿਡਤ ਪਰਿਵਾਰ ਜਿਥੋ ਰਿਸ਼ਤਾ ਆਇਆ ਹੈ । ਏਧਰ ਗੋਪਾਲ ਸਿੰਘ ਜੀ ਵੀ ਖੁਸ਼ ਸਨ ਕਿ ਘਰ ਦਿਆਂ ਦੀ

ਖੁਸ਼ੀ ਅਨੁਸਾਰ ਇਹ ਰਿਸ਼ਤਾ ਹੋਇਆ ਹੈ ਅਤੇ ਦੂਸਰੇ ਨਾਮਧਾਰੀਆ ਦੇ ਘਰ ਅਤੇ ਜੇਹਨਾਂ ਏਹ ਰਿਸ਼ਤਾ ਕਰਵਾਇਆ ਹੈ ਉਹ ਵਿਦਿਆ ਗੁਰੁ ਹਨ । ਉਧਰ ਸੰਤ ਜਗਤ ਸਿੰਘ ਜੀ ਵੀ ਬਹੁਤ ਖੁਸ਼ ਸਨ ਕਿਉਕੇ ਉਹ ਗੋਪਾਲ ਸਿੰਘ ਦੀ ਰੂਚੀ ਨੂੰ ਚੰਗੀ ਤਰਾਂ ਜਾਣਦੇ ਸਨ ਅਤੇ ਬੀਬੀ ਸ਼ਾਤੀ ਦੇਵੀ ਦੇ ਸੁਭਾ ਦਾ ਪਤਾ ਲਗ ਗਿਆ ਸੀ ਤਾਹੀ ਤਾਂ ਉਹ ਚਾਹੁੰਦੇ ਸੀ ਕਿ ਏਹ ਰਿਸ਼ਤਾਂ ਏਥੇ ਹੀ ਹੋਵੇ ਤਹੀ ਠੀਕ ਹੈ ਇਸ ਵਕਤ ਸਾਰੇ ਹੀ ਖੁਸ਼ੀਆ ਦੇਣ ਵਾਲੇ ਸਨ,ਇਹ ਸਾਰੀ ਸ੍ਰੀ ਸਤਿਗੁਰੁ ਪ੍ਰਤਾਪ ਸਿੰਘ ਜੀ ਦੀ ਹੀ ਕ੍ਰਿਪਾ ਨਾਲ ਸਾਰਾ ਕਾਰਜ ਹੋ ਰਿਹਾ ਸੀ ਅਤੇ ਹੋਣਾ ਹੈ ।

'ਤੇਰੀ ਉਪਮਾਂ ਨਾ ਜਾਵੇ ਗਣੀ, ਤੂੰ ਉਚਾ ਅਗਮ ਅਪਾਰਾ ।
ਤੂੰ ਸਮਰਥੱ ਅਕਥ ਸੁਆਮੀ., ਮੈ ਦਰ ਤੇਰੇ ਗਰੀਬ ਵਿਚਾਰਾ ।
ਕੀਤੀ ਕ੍ਰਿਪਾ ਤੂੰ ਸਾਈਆ ਮੇਰੇ, ਮੈ ਸੀ ਇਕ ਅਣਜਾਣ ਨਿਮਾਣਾ
ਮੋਹੇ ਨਿਰਗੁਣ ਹਾਰ ਅਜਾਣ ਨੂੰ, ਮਿਲਿਆ ਤੇਰਾ ਸਚਾ ਦਰਵਾਰਾ ।

ਜਿਹੜਾ ਸਤਿਗੁਰ ਦੀ ਸਰਨ ਆ ਜਾਏ ਸਤਿਗੁਰੂ ਉਸ ਨੂੰ ਕਦੇ ਵੀ ਕੋਈ ਪਰੇਸ਼ਾਨੀ ਨਹੀ ਆਉਣ ਦਿੰਦੇ ਉਹ ਆਪਣੇ ਸੇਵਕ ਨੂੰ ਹਰ ਦਮ ਖੁਸ਼ ਤੇ ਸੁਖੀ ਰਖਦਾ ਹੈ ਸਚੇ ਪਾਤਿਸਾਹ ਇਹ ਰਿਸ਼ਤਾ ਜੇ ਕਰ ਭੈਣੀ ਸਾਹਿਬ ਕਰਦੇ ਤਾਂ ਘਰ ਦਿਆ ਇਤਨਾਂ ਖੁਸ਼ ਨਹੀ ਸੀ ਹੋਣਾ ਇਸ ਲਈ ਸਤਿਗੁਰਾਂ ਇਹ ਵਿਧੀ ਇਹੋ ਜਹੀ ਬਣਾਈ ਕਿ ਅਪਣੇ ਸੇਵਕ ਦੀ ਵੀ ਪਤ ਰਖ ਲਈ ਅਤੇ ਉਸ ਦੇ ਘਰ ਦਿਆ ਨੂੰ ਵੀ ਸੰਸਾਰੀ ਖੁਸ਼ੀਆਂ ਦੇ ਦਿਤੀਆ । ਸੰਤ ਜਗਤ ਸਿੰਘ ਨੂੰ ਇਸ ਵਿਚ ਮੁਖ ਰਖ ਲਿਆ ਕਿਉਂਕੇ ਗੋਪਾਲ ਸਿੰਘ ਜੀ ਦੇ ਘਰ ਦਿਆਂ ਨੇ ਤਾਂ ਸੰਸਾਰੀ ਖੁਸ਼ੀਆ ਕਰਨੀਆ ਹੀ ਸਨ । ਉਹ ਲਗੇ ਵਿਆਹ ਦੇ ਗੀਤ ਗਾਉਣ ਭੈਣਾਂ ਆਪਣਾ ਰੰਗ ਮੇਲਾ ਲਾਇਆ ਭਰਾਵਾਂ ਤੇ ਹੋਰਨਾਂ ਆਪਣਾ ਆਪਣਾ ਇਕ ਦੁਸਰੇ ਨੂੰ ਹਾਸਾ ਮਖੋਲ ਕਰਨ ਉਹਨਾਂ ਦੀ ਖੁਸ਼ੀ ਦਾ ਚਿਨ ਸੀ। ਇਧਰ ਪੰਡਿਤ ਮਈਆ ਸਿੰਘ ਦਾ ਪਰਿਵਾਰ ਕਿਸੇ ਤੋਂ ਘਟ ਨਹੀ ਸੀ ਉਹ ਵੀ ਫੁਲੇ ਨਹੀ ਸਨ ਸਮਾਉਦੇ ਕਿ ਸਾਨੂੰ ਸਿਖ ਨਾਮਧਾਰੀ ਮੁੰਡਾ ਪੰਡਿਤ ਪਰਿਵਾਰ ਵਿਚੋਂ ਮਿਲ ਗਿਆ ਬੀਬੀ ਸ਼ਾਂਤੀ ਦੇਵੀ ਦੇ ਵੀ ਤਿੰਨ ਭਰਾ ਤੇ ਦੋ ਭੈਣਾ ਆਪਣੀ ਪਿਆਰੀ ਭੈਣ ਦੇ ਵਿਆਹ ਦੀ ਤਿਆਰੀ ਵਿਚ ਰੁੱਝੀਆਂ ਹੋਈਆ ਸਨ । ਬੀਬੀ ਸ਼ਾਂਤੀ ਨੂੰ ਮਖੋਲ ਕਰਦੀਆ ਅਤੇ ਮੁੜ ਮੁੜ ਆਖ ਦੀਆ ਹਾਏ,ਅਸੀ ਤਾਂ ਆਪਣੇ ਜੀਜੇ ਨੂੰ ਇਹ ਭੀ ਨਹੀ ਆਖ ਸਕਦੀਆਂ ਕਿ ਸਾਡੀ ਭੈਣ ਉਸ ਤੋ ਸੋਹਣੀ ਹੈ । ਤੂੰ ਕਿਨੇ

ਕਰਮਾ ਵਾਲੀ ਹੈ ਸਤਿਗੁਰਾਂ ਕਿਨੀ ਸੌਹਣੀ ਜੋੜੀ ਬਣਾਈ ਹੈ ਦਸ ਇਹੋ ਜਹੇ ਜੀਜੇ ਨਾਲ ਹੋਰ ਕਿਹੜਾ ਮਖੌਲ ਕਰਾਂਗੇ । ਅਸਲੀ ਗਲ ਤਾਂ ਇਹ ਸੀ ਕਿ ਅਗਰ ਪੰਡਿਤ ਗੋਪਾਲ ਸਿੰਘ ਜੀ ਆਪਣੀ ਜਿੰਦਗੀ ਦੀ ਸੁੰਦਰਤਾ ਦੇ ਧਨੀ ਸਨ ਭਜਨ ਬਦਗੀ ਵਿਦਿਆ ਵਿਚ ਗੰਭੀਰ ਸਨ । ਉਧਰ ਬੀਬੀ ਸ਼ਾਂਤੀ ਦੇਵੀ ਵੀ ਸ਼ਾਂਤ ਤੇ ਸਾਧੂ ਸੁਭਾ ਦੇ ਦੇਵੀ ਸਰੂਪ ਸਨ ਇਸੇ ਤੇ ਸੰਤ ਜਗਤ ਸਿੰਘ ਜੀ ਇਸ ਰਿਸ਼ੱਤੇ ਵਿਚ ਬੜਾ ਖੁਸ਼ ਸਨ, ਪਰ ਇਕ ਸਤਿਗੁਰ ਹੀ ਐਸਾ ਹੈ ਜੋ ਸਭ ਕੁਝ ਕਰਦਾ ਆਪ ਹੈ ਤੇ ਵਡਿਆਈ ਆਪਣੇ ਸੇਵਕਾਂ ਨੂੰ ਦੇ ਦਿੰਦਾ ਹੈ ।

# ਪੰਡਿਤ ਗੋਪਾਲ ਸਿੰਘ ਜੀ ਦਾ ਵਿਆਹ

ਪੰਿਡਤ ਜੀ ਦਾ ਵਆਹ ੧੯੩੭ ਈ : ਨੂੰ ਬੀਬੀ ਸ਼ਾਂਤੀ ਦੇਵੀ ਨਾਲ ਹੋਣਾ ਨਿਅਤ ਹੋਇਆ, ਸਾਰੇ ਰਿਸ਼ੱਤੇਦਾਰਾਂ ਨੂੰ ਖਬਰਾਂ ਪਹੁੰਚ ਗਈਆ ਸਨ ਸਾਰੇ ਵਿਆਹ ਤੇ ਮੇਲ ਅਤੇ ਜੰਞੀ ਸਜ ਧਜ ਕੇ ਆਏ ਵਿਆਹ ਤੇ ਹਾਸੇ ਮਖੋਲ ਕਰਦੇ ਆ ਪਹੁੰਚੇ ਅਗੋ ਪਰਿਵਾਰ ਨੇ ਉਹਨਾਂ ਦਾ ਸੁਆਗਤ ਕੀਤਾ ਦੂਸਰੇ ਪਾਸੇ ਪੰਡਿਤ ਮਈਆ ਸਿੰਘ ਦੇ ਘਰ ਵਿਚ ਤਿਆਰੀਆ ਹੋ ਰਹੀਆ ਸਨ ਕਿ ਜੰਞ ਦਾ ਸੁਆਗਤ ਕਿਸ ਤਰਾਂ ਕਰਨਾਂ ਹੈ ਅਤੇ ਡੇਰਾ ਕਿਥੇ ਹੋਣਾ ਚਾਹੀਦਾ ਹੈ ? ਖਾਣ ਪੀਣ ਦਾ ਪਰਬੰਦ ਸਵੇਰੇ ਫੇਰਿਆ ਦੀ ਤਿਆਰੀ ਕਿਵੇਂ ਹੋਣੀ ਚਾਹੀਦੀ ਹੈ ਕਿਉਂਕੇ ਮਈਆ ਸਿੰਘ ਜੀ ਭਾਵੇਂ ਪੰਡਿਤ ਘਰਾਣੇ ਦੇ ਸਨ ਪਰ ਵਿਆਹ ਉਹਨਾਂ ਨਾਮਧਾਰੀ ਮਰਯਾਦਾ ਨਾਲ ਕਰਨਾ ਸੀ ਇਸ ਲਈ ਬਹੁਤ ਕੱਠ ਹੋਇਆ ਹੋਇਆ ਸੀ ਦੋਨੋ ਪਾਸੇ ਦੇ ਬਹੁਤ ਸਾਰੇ ਰਿਸ਼ਤੇਦਾਰ ਇਸ ਲਈ ਆਏ ਸਨ ਕਿ ਵੇਖੀਏ ਇਹ ਕੀ ਕਰਦੇ ਹਨ । ਉਸ ਸਮੇਂ ਦੀ ਤੁਲਨਾਂ ਅਸੀ ਹੁਣ ਨਾਲ ਨਹੀ ਕਰ ਸਕਦੇ, ਪੰਡਿਤ ਜੀ ਨੇ ਦਸਿਆ ਕਿ ਘਰ ਦੇ ਬਾਰਾਤ ਜਰੂਰ ਲੈ ਕੇ ਗਏ ਸਨ ਪਰ ਮਹੋਲ ਬਿਲਕਲ ਵਖਰਾ ਸੀ, ਬਰਾਤੀ ਰਿਸਤੇਦਾਰਾਂ ਨਾਲ ਸਾਧ ਸੰਤ ਭਜਨ ਬੰਦਗੀ ਕਰਨ ਵਾਲੇ ਵੀ ਸਨ ਉਸ ਵਕਤ ਬਾਜੇ ਗਾਜਿਆ ਦੀ ਥਾਂ ਢੋਲਕੀਆਂ ਛੈਣਿਆਂ ਨਾਲ ਕੀਰਤਨ ਕਰਦੇ ਗਏ ਜਿਹਨਾਂ ਵਿਚ ਪੰਡਿਤ ਗੋਪਾਲ ਸਿੰਘ ਜੀ ਆਪ ਵੀ ਸ਼ਬਦ ਪੜਦੇ ਸਨ, ਬਹੁਤ ਸਾਰੇ ਲੋਕੀ ਵੇਖ ਕੇ ਹੈਰਾਨ ਹੁੰਦੇ ਸੀ ਕਿ ਬਰਾਤੀ ਆਪ ਕੀਰਤਨ ਕਰਦੇ ਆ ਰਹੇ ਹਨ । ਉਂਞ ਏਹੋ ਜਿਹਾ ਇਕ ਵਿਆਹ ਤਾਂ ਮੈ ਵੀ ਛੋਟੇ ਹੂੰਦਿਆ ਵੇਖਿਆ ਹੈ ਕਿ ਨਾਮਧਾਰੀਆਂ ਦੀ ਬਰਾਤ ਢੋਲਕੀਆਂ ਛੈਣਿਆਂ ਨਾਲ ਕੀਰਤਨ ਕਰ ਕੇ ਅਈ ਸੀ ਅਤੇ ਫੇਰੇ ਵੇਦੀ ਨਾਲ ਕੀਤੇ ਸਨ । ਪੰਿਡਤ ਜੀ ਦੇ ਦਸਣ ਅਨੁਸਾਰ ਦੂਸਰੇ ਦਿਨ ਸਵੇਰੇ ਸਤਿਗੁਰਾਂ ਦੀ ਦਸੀ ਨਾਮਧਾਰੀ ਮਰਯਾਦਾ ਅਨੁਸਾਰ ਪੰਡਿਤ ਗੋਪਾਲ ਸਿੰਘ ਜੀ ਅਤੇ ਬੀਬੀ ਸ਼ਾਂਤੀ ਦੇਵੀ ਨੂੰ ਅੰਿਮ੍ਰਤ ਛਕਾਇਆ ਅਤੇ ਭਜਨ ਦਿਤਾ ਗਿਆ, ਬੀਬੀ ਸ਼ਾਤੀ ਦੇਵੀ ਦਾ ਨਾਮ ਬੀਬੀ ਚਰਨ ਕੌਰ ਰਖਿਆ ਬੀੜ ਦਾ ਪਰਕਾਸ਼ ਕੀਤਾ ਗਿਆ ਸੀ ਅਤੇ ਵੇਦੀ ਗੱਡੀ ਗਈ ਬੀੜ ਤੋ ਲਾਵਾਂ ਪੜੀਆਂ ਗਈਆਂ ਹਿੰਦੂ ਮਰਯਾਦਾ ਅਨੁਸਾਰ ਉਹ ਵੇਦ ਮੰਤਰ ਪੜ੍ਹਦੇ ਹੁੰਦੇ ਸੀ ਪਰ ਨਾਮਧਾਰੀ ਮਰਯਾਦਾ

ਅਨੁਸਾਰ ਗੁਰਬਾਣੀ ਵਿਚੋ ਲਾਵਾਂ ਪੜੀਆਂ ਗਈਆਂ ਉਸ ਸਮੇ ਵੇਖਣ ਵਾਲਿਆ ਨੂੰ ਇਹ ਸਭ ਕੁਝ ਬਿਲਕੁਲ ਵਖਰਾ ਜਾਪਦਾ ਸੀ । ਉਹ ਹੈਰਾਨ ਸਨ ਕਿ ਬਗੈਰ ਘੁੰਡ ਦੋ ਅਤੇ ਕਿਸੇ ਕਿਸਮ ਦੀ ਵੀ ਸੰਕੋਚ ਕੀਤੇ ਬਿਨਾਂ ਇਹ ਵਿਆਹ ਦਾ ਸਭ ਕੁਝ ਏਹਨਾਂ ਲਈ ਨਵੀ ਚੀਜ਼ ਸੀ,ਹੈਰਾਨਗੀ ਅਤੇ ਅਨੋਖੀ ਗਲ ਸੀ । ਇਸ ਦੇ ਬਾਦ ਜੰਞ ਦੀ ਵਿਦਾਇਗੀ ਹੋਈ ਆਪਣੇ ਘਰ ਆ ਗਏ । ਸਾਰਾ ਪਰਿਵਾਰ ਖੁਸ਼ ਸੀ ਸਭ ਤੋ ਜਾਦਾਂ ਗੋਪਾਲ ਸਿੰਘ ਜੀ ਕਿਂਉਕੇ ਸਤਿਗੁਰਾਂ ਆਪਣੇ ਸੇਵਕ ਦੀ ਲਾਜ਼ ਹਰ ਤਰਾਂ ਰਖ ਲਈ ਘਰ ਦੇ ਵੀ ਖੁਸ਼ ਤੇ ਮਰਯਾਦਾ ਵੀ ਸਤਿਗੁਰ ਦੀ ਰਹਿ ਗਈ । ਸੌਹਰਾ ਪਰਿਵਾਰ ਇਕ ਗੁਰੂ ਦੇ ਪਰੇਮੀ ਸਿਖ ਹੋਣ ਕਰਕੇ ਅਨੰਦ ਵਿਚ ਸਨ,ਬੀਬੀ ਚਰਨ ਕੌਰ ਆਗਿਆਕਾਰ ਸਨ ਇਸ ਤੋ ਹੋਰ ਵਡੀ ਖੁਸ਼ੀ ਕੀ ਹੋ ਸਕਦੀ ਸੀ, ਜਿਸ ਤੇ ਸਤਿਗੁਰਾਂ ਦੀਆਂ ਖੁਸ਼ੀਆਂ ਹੋਣ ਉਸ ਤੌ ਵਡਾ ਹੋਰ ਕੋਣ ਹੋ ਸਕਦਾ ਭਗਵਾਨ ਆਪਣੇ ਸੇਵਕਾਂ ਜਾ ਭਗਤਾਂ ਨੂੰ ਖੁਸ਼ ਕਰਨ ਲਈ, ਉਹਨਾਂ ਦਾ ਕਾਮਾ ਵੀ ਬਣ ਬੈਠਦਾ ਹੈ । ਜਿਵੇਂ :- ਭਗੱਤ ਮਾਲ ਵਿਚ ਸਾਖੀਆਂ ਹਨ ਰਬ ਨੇ ਪ੍ਰੇਮ ਵਿਚ ਬਝ ਕੇ ਧੰਨੇ ਭਗਤ ਤੋ ਰਸੀ ਨਾਲ ਵੀ ਆਪਣੇ ਆਪ ਨੂੰ ਬਨਾਇਆ ਅਤੇ ਫਿਰ ਉਸ ਦੇ ਨਕੇ ਵੀ ਮੋੜੇ, ਖੂਹ ਵੀ ਚਲਾਇਆਂ,ਪ੍ਰੇਮ ਵਾਲੀ ਮਕੀ ਦੀ ਰੋਟੀ ਤੇ ਲਸੀ ਪੀਕੇ ਉਸ ਦਾ ਕਾਮਾ ਬਣ ਕੇ ਕਮ ਕੀਤਾ ।

"ਜਵੇਂ ਆਖਦੇ ਨੇ ਜੱਠ ਪਿਲਾਈ ਲੱਸੀ, ਤੇ ਟੰਗੀ ਪਾਈ ਰੱਸੀ "

ਇਹ ਸਭ ਪਰੇਮ ਦੀ ਖੇਡ ਹੈ ਉਂਞ ਉਹੀ ਭਗਵਾਨ ਵੱਡੇ ਵੱਡੇ ਤਪਵੀਆਂ ਦੇ ਵੀ ਵਸ ਨਹੀ ਆਉਂਦਾ ਉਸ ਕੋਲ ਇਹੋ ਜਹੀਆਂ ਬਿਉਨਤਾਂ ਹਨ । ਜਿਨਾਂ ਨੂੰ ਬੰਦਾ ਸਮਝ ਹੀ ਨਹੀ ਸਕਦਾ ਪਰ ਏਹੋ ਜਿਹਾ ਭੋਲਾ ਬਣ ਕੇ ਵੀ ਵਿਖਾ ਦਿੰਦਾ ਹੈ,ਪਰ ਇਕ ਪ੍ਰੈਮੀ ਹੀ ਇਹ ਸਭ ਕੁਝ ਪ੍ਰਾਪਤ ਕਰ ਸਕਦਾ ਹੈ ਇਹ ਪਰੇਮ, ਨਾਂ ਹੀ ਖਰੀਦਿਆਂ ਜਾ ਸਕਦਾ ਹੈ ਤੇ ਨਾ ਹੀ ਉਸ ਨੂੰ ਜੋਰ ਨਾਲ ਵਸ਼ ਕੀਤਾ ਜਾਦਾ ਹੈ ਜਿਹੜੇ ਉਸ ਦੇ ਸਚੇ ਭਗਤ ਹੁੰਦੇ ਹਨ, ਉਹਨਾਂ ਦੀ ਪਰੈਸ਼ਾਨੀ ਭਗਵਾਨ ਕੋਲੋ ਸੈਹ ਨਹੀ ਹੁੰਦੀ,ਇਸ ਤੇ ਇਕ ਗਲ ਯਾਦ ਆ ਗਈ ਕਿ ਜਦ ਇਸਟ ਅਫਰੀਕਾਂ, ਯੁਗੰਡੇ ਵਿਚ ਰੌਲਾਂ ਪਿਆ ਸੀ ਚੌਬੀ ਘੰਟਿਆਂ ਵਿਚ ਸਾਰੇ ਏਸ਼ੀਅਨ ਨੂੰ ਯੂਗੰਡੇ ਵਿਚੌਂ ਬਾਹਰ ਨਿਕਲਣ ਦਾ ਹੁਕਮ ਹੋ ਗਿਆ ਸੀ । ਉਸ ਵਕਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਿਸਾਹ ਜੀ ਦਾ

ਦੌਰਾ ਕੀਨਿਆਂ ਦਾ ਸੀ ਉਹ ਉਸ ਵਕਤ ਨੈਰੋਬੀ ਸਨ । ਜਦ ਇਹ ਖਬਰ ਮਿਲੀ ਕਿ ਯੁਗੰਡੇ ਵਿਚ ਰੋਲਾ ਪੈ ਗਿਆ ਹੈ ।ਕੁਝ ਘੰਟਿਆ ਵਿਚ ਹੀ ਛਡ ਕੇ ਬਾਹਰ ਨਿਕਲਣਾ ਪੈਣਾ ਹੈ ਤਾਂ ਉਥੇ ਸਭ ਨੇ ਵੇਖਿਆ ਸ੍ਰੀ ਸਤਿਗੁਰੂ ਜੀ ਸਾਰੀ ਰਾਤ ਆਪ ਵਰਾਜੇ ਹੀ ਨਹੀ ਪਰ ਅਪਣੇ ਸਿਖਾਂ ਨੂੰ ਤਤੀ ਵਾਹ ਨਹੀ ਲਗਣ ਦਿਤੀ, ਭਾਵੇਂ ਸਿਖ ਗਲਤੀਆਂ ਵੀ ਕਿਓਂਨਾਂ ਕਰਦਾ ਹੋਵੇ ਜਿਵੇ ਪਾਕਿਸਤਾਨ ਬਨਣ ਤੋ ਪਹਿਲਾਂ ਹੀ ਸਚੇ ਪਾਤਿਸਾਹ ਸਭ ਨੂੰ ਹੁਕਮ ਲਾਇਆ ਸੀ ਕਿ ਏਥੋਂ ਨਿਕਲ ਜਾਉ । ਪਰ ਫਿਰ ਵੀ ਜਿਹਨਾਂ ਆਖਾ ਨਾ ਮੰਨ ਕੇ ਦੁਖ ਪਾ ਕੇ ਸ੍ਰੀ ਸਤਿਗੁਰੁ ਪ੍ਰਤਾਪ ਸਿੰਘ ਜੀ ਦੀ ਸ਼ਰਨ ਆਏ ਉਹਨਾਂ ਨੂੰ ਸਤਿਗੁਰਾ ਕੰਠ ਨਾਲ ਲਾਇਆ ਉਹਨਾਂ ਦੇ ਆਉਗਣ ਨਾ ਚਿਤਾਰੇ ਉਹ ਹਮੇਸ਼ਾ ਆਪਣੇ ਭਗਤਾਂ ਜਾ ਸਿੱਖਾਂ ਲਈ ਸਭ ਕੁਝ ਕਰਦਾ ਹੈ ।

ਇਸੇ ਤਰਾਂ ਇਕ ਸਾਖੀ ਪੁਰਾਣੀ ਭਗਤ ਮਾਲ ਵਿਚੌਂ ਯਾਦ ਆਈ ਹੈ ਭਾਵੇ ਪੜਿਆਂ ਦੇਰ ਹੋ ਗਈ ਹੈ ਪਰ ਫਿਰ ਵੀ ਸਾਰੀ ਯਾਦ ਹੀ ਲੱਗਦੀ ਹੈ ਜੋ ਭਗਤ ਤਰਲੋਚਨ ਜੀ ਦੀ ਹੈ ।

# ਸਾਖੀ ਭਗਤ ਤਰਲੋਚਨ ਜੀ ਦੀ ਭਗਤ ਮਾਲ ਵਿਚੋਂ

ਭਗਤ ਮਾਲ ਵਿਚ ਤ੍ਰਲੋਚਨ ਭਗਤ ਦੀਆ ਦੋ ਸਾਖੀਆਂ ਹਨ । ਇਕ ਤੇ ਤ੍ਰਲੋਚਨ ਉਹ ਹੋਇਆ ਹੈ ਜਿਸ ਨੇ ਧੰਨੇ ਭਗਤ ਨੂੰ ਪੁਜਾ ਕਰਨ ਲਈ ਠਾਕੁਰ ਦੀ ਥਾਂ ਇਕ ਵਟਾ ਦੇ ਕੇ ਆਖਿਆ ਸੀ ਕਿ ਮੈਂ ਤੈਨੂੰ ਸਭ ਤੋਂ ਵਡਾ ਠਾਕੁਰ ਦਿਤਾ ਹੈ ।ਇਸ ਦੀ ਸੇਵਾ ਪ੍ਰੇਮ ਨਾਲ ਕਰੀ ਭਾਵੇਂ ਉਸ ਨੇ ਮਖੌਲ ਹੀ ਕੀਤਾ ਸੀ ਪਰ ਧੰਨਾ ਤੇ ਸਚ ਹੀ ਮੰਨ ਕੇ ਉਸ ਦੇ ਦਸੇ ਅਨੁਸਾਰ ਸੇਵਾ ਕਰਨੀ ਸ਼ੁਰੂ ਕਰ ਦਿੱਤੀ ਸੀ ਉਸ ਦੇ ਭੋਲੇ ਪੰਨ ਵਲ ਵੇਖ ਕੇ ਭਗਵਾਨ ਵੀ ਮਜਬੂਰ ਹੋ ਗਿਆ ਪਥਰ ਵਿਚੋਂ ਪਰਗਟ ਹੋਏ । “ਜਿਵੇਂ ਬਸ ਭਗਤਾ ਨੇ ਕੀਤਾ ਪ੍ਰੇਮ ਦੀਆ ਪਾਕੇ ਡੋਰੀਆਂ ” ਪ੍ਰੇਮ ਇਕ ਐਸੀ ਸ਼ੈਹ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਤੁਹਾਨੂੰ ਵਡੀਆ ਡਿਗਰੀਆ ਦੀ ਲੋੜ ਨਹੀ ਨਾ ਹੀ ਧੰਨ ਦੋਲਤ ਦੀ ਤੇ ਨਾ ਹੀ ਸ਼ਕਦੀ ਦੀ ਲੋੜ ਹੈ । ਪ੍ਰੇਮ ਅਗਰ ਇਨਸਾਨ ਆਪ ਆਖੇਂ ਮੈ ਜਿੱਥੇ ਚਾਹਾ ਪੈਦਾ ਕਰਲਾ ਤਾਂ ਉਹ ਵੀ ਅਸੰਭਵ ਹੈ ਏਹ ਐਸੀ ਸ਼ੈਹ ਹੈ ਦਿਲੋ ਪੈਦਾ ਹੁੰਦੀ ਹੈ ਦਿਲ ਵਿਚ ਤਾਂ ਪੈਦਾ ਹੂੰਦੀ ਹੈ ਜਦ ਭੋਲਾਪੱਨ ਹੋਵੇ । ਫਿਰ ਭਾਵੇਂ ਉਹ ਠਗ ਕਿਉਨਾ ਹੋਵੇ ਉਹ ਵੀ ਭੱਗਵਾਨ ਹੀ ਜਾਪਦਾ ਹੈ ਏਸੇ ਤੇ ਧੰਨੇ ਨੇ ਰੱਬ ਨੂੰ ਹੀ ਆਪਣਾ ਕਾਮਾ ਬਣਾ ਕੇ ਰਖਿਆ ਕਿਉਕੇ ਪ੍ਰੇਮ ਵਿਚ ਇਤਨੀ ਤਾਕਤ ਹੈ ਜਿਸ ਅਗੇ ਭਗਵਾਨ ਵੀ ਝੁਕ ਜਾਂਦਾ ਹੈ । ਪਰ ਇਹ ਇਕ ਹੋਰ ਤ੍ਰਲੋਚਨ ਭਗਤ ਦੀ ਸਾਖੀ ਹੈ । ਉਹ ਇਕ ਬਾਣੀਆ ਤਰਲੋਚਨ ਹੋਇਆ ਹੈ । ਉਹ ਤੇ ਉਸ ਦੇ ਘਰ ਵਾਲੀ ਦੋਵੇ ਭਜਨ ਬੰਦਗੀ ਕਰਨ ਵਾਲੇ ਸਨ ਅਤੇ ਘਰ ਅਇਆ ਸਾਧਾਂ ਦੀ ਸੇਵਾ ਕਰਨ ਦਾ ਉਹਨਾਂ ਨੂੰ ਬਹੁਤ ਸ਼ੌਕ ਸੀ । ਇਸੇ ਤਰਾਂ ਸਾਧਾਂ ਦੀ ਸੇਵਾ ਕਰਦਿਆ ਸਮਾਂ ਬੀਤਦਾ ਗਿਆ, ਹੁਣ ਤਰਲੋਚਨ ਦੇ ਘਰ ਵਾਲੀ ਦਾ ਸਰੀਰ ਕੁਝ ਥਕਾਵਟ ਮਹਿਸੁਸ ਕਰਨ ਲਗਾ ਕਿਉਕੇ ਉਸ ਸਮੇ ਦੀ ਸੇਵਾ ਨੂੰ ਅਸੀ ਸੱਚੀ ਸੇਵਾ ਆਖ ਸਕਦੇ ਹਾਂ, ਇਸ ਲਈ ਕਿ ਸਾਰਾ ਕੱਮ ਹਥੀ ਕਰਦੇ ਸਨ ਜਿਵੇਂ ਆਟਾ ਆਪ ਪੀਸਣਾ ਪਕੋਣਾ, ਸ਼ਕਾਉਣਾ ਚਰਖਾ ਕਤ ਕੇ ਕਪੜਾ ਤਿਆਰ ਕਰਕੇ ਬਿਸਤਰਿਆਂ ਦੀ ਸੇਵਾ ਹੋਰ ਸਾਰਾ ਕੱਮ ਆਪ ਕਰਦੇ ਸਨ । ਇਕ ਦਿਨ ਉਸ ਦੇ ਦਿਲ ਵਿਚ ਆਈ ਕਿ ਸਾਡੇ ਕੋਈ ਔਲਾਦ ਹੈ ਨਹੀ,ਮੈ ਘਰ ਦੇ ਕੰਮਾਂ ਵਿਚ ਰੁਝੀ ਰੈਂਹਿੰਦੀ ਹਾਂ, ਆਏ ਸਾਧਾਂ ਦੀ ਸੇਵਾ ਪੂਰੀ ਤਰਾਂ ਨਹੀ ਕਰ

ਹੁੰਦੀ, ਕਿੱਨਾਂ ਚੰਗਾ ਹੋਵੇ ਜੇ ਕੋਈ ਚੰਗਾ ਕਾਮਾ ਮਿਲ ਜਾਵੇ । ਜੋ ਮੇਰੇ ਕੋਲ ਘਰ ਰਹਿਕੇ ਨਾਲੇ ਕੰਮ ਵਿਚ ਹਥ ਵਟਾਵੇ । ਭਗਵਾਨ ਤਾਂ ਆਪਣੇ ਭਗਤਾਂ ਦੇ ਸਦਾ ਅੰਗ ਸੰਗ ਹੁੰਦਾ ਹੈ । "ਜਿਵੇ ਸਭੁ ਸੁਣਦਾ ਸਭੁ ਵੇਖਦਾ " ਉਸੇ ਵਕਤ ਭਗਵਾਨ ਆਪ ਇਕ ਕਾਮੇ ਦਾ ਰੂਪ ਧਾਰ ਕੇ ਉਸ ਦੇ ਦਰਵਾਜ਼ੇ ਅਗੋਂ ਆ ਖਲੋਤੇ । ਤਰਲੋਚਨ ਦੀ ਘਰ ਵਾਲੀ ਨੇ ਆਪਣੇ ਕਿਸੇ ਕੱਮ ਲਈ ਬੂਹਾ ਖੌਲ਼ਿਆ ਤਾਂ ਕੀ ਵੇਖਦੀ ਹੈ ਕਿ ਇਕ ਛੋਟੀ ਉਮਰ ਦਾ ਲੜਕਾ ਬੂਹੇ ਅਗੋਂ ਖਲੋਤਾ ਹੈ । ਉਸ ਨੇ ਝਟ ਹੀ ਉਸ ਨੂੰ ਪੁੱਛਿਆ, ਕਾਕਾ ਕੀ ਗਲ ਹੈ ? ਤੂੰ ਏਥੇ ਕਲਾ ਖਲੋਤਾ ਹੈ । ਉਸ ਨੇ ਉਤੱਰ ਦਿਤਾ ਮੈ ਇਥੇ ਇਕਲਾ ਹੀ ਆਇਆ ਹਾਂ, ਤ੍ਰਲੋਚਨ ਦੀ ਘਰ ਵਾਲੀ ਨੇ ਪੁਛਆ, ਤੇਰੇ ਮਾਂ ਪਿਉ ਕਿਥੇ ਹਨ,ਉਸ ਨੇ ਉਤਰ ਦਿਤਾ । ਮੇਰੇ ਮਾਂ ਪਿਉ ਕੋਈ ਹੈ ਹੀ ਨਹੀ ਇਹ ਸੁਣ ਕੇ ਅਤੇ ਉਸ ਦੇ ਮੈਲੇ ਕਪੜੈ ਵੇਖਕੇ ਇਸ ਭਗਤ ਦੇ ਘਰ ਵਾਲੀ ਨੂੰ ਤਰਸ ਆ ਗਿਆ ਤੇ ਆਖਣ ਲਗੀ,ਤੂੰ ਰਹਿੰਦਾ ਕਿਥੇਂ ਸੈ ? ਉਤਰ ਮਿਲਿਆ,ਮੈ ਹਮੇਸ਼ਾ ਸੰਤਾਂ ਦੇ ਕੋਲ ਰਹਿੰਦਾ ਹਾਂ ਉਹਨਾਂ ਦੀ ਸੇਵਾ ਕਰਦਾ ਹਾਂ । ਤਦ ਤ੍ਰਲੋਚਨ ਦੇ ਘਰੋ ਆਖਣ ਲਗੀ ਤਾਂ ਤੂੰ ਸਾਡੇ ਕੋਲ ਹੀ ਰਹਿ ਪਉ,ਸਾਡੇ ਘਰ ਸਾਧ ਆਂਦੇ ਜਾਂਦੇ ਹਨ ਮੇਰੇ ਨਾਲ ਉਹਨਾਂ ਦੀ ਸੇਵਾ ਕਰਨ ਵਿਚ ਹਥ ਵਟਾਈਂ । ਪਰ ਤੂੰ ਪਹਿਲਾਂ ਦਸ ਦੇ ਤੂੰ ਲੈਣਾ ਕੀ ਹੈ ? ਅਸੀ ਬਹੁਤਾ ਖਰਚਾ ਨਹੀ ਦੇ ਸਕਦੇ । ਉਤਰ ਮਿਲਿਆ, ਮੈਨੂੰ ਸਿਰਫ ਰੋਟੀ ਕਪੜਾ ਹੀ ਚਹੀਦਾ ਹੈ ਅਤੇ ਪ੍ਰੇਮ, ਮੈ ਉਸ ਵਿਚ ਹੀ ਪਰਸੰਨ ਰਹਿੰਦਾ ਹਾਂ ਪਰ ਇਕ ਗਲ ਜਰੂਰ ਹੈ ਜਦ ਕੋਈ ਮੇਰੀ ਨਿੱਦਾ ਕਰੇ ਤਾਂ ਚਲੇ ਜਾਂਦਾ ਹਾਂ । ਤ੍ਰਲੋਚਨ ਦੀ ਘਰ ਵਾਲੀ ਨੇ ਆਖਿਆ, ਅਛਾ ਦਸ ਤੇਰਾ ਨਾਮ ਕੀ ਹੈ ? ਅਗੋ ਭਗਵਾਨ, ਭੋਲਾ ਜਿਹਾ ਮੂੱਹ ਬਣਾ ਕੇ ਆਖਣ ਲਗੇ, ਮੈਨੂੰ ਸਾਰੇ ਅੰਤਰਜਾਮੀ ਆਖਦੇ ਨੇ ਮੈ ਪਰੇਮਾ ਭਗਤੀ ਵਿਚ ਮਸਤ ਰਹਿੰਦਾ ਹਾਂ ਜੋ ਕੁਝ ਕੋਈ ਪਰੇਮ ਨਾਲ ਦਿੰਦਾ ਉਹ ਛਕ ਕੇ ਪਰਸੰਨ ਹੋ ਜਾਂਦਾ ਹਾਂ । ਇਹ ਸੁਣ ਕੇ ਤਰਲੋਚਨ ਦੀ ਘਰ ਵਾਲੀ ਆਖਣ ਲਗੀ, ਅੰਤਰਜਾਮੀ ਤੂੰ ਸਾਡੇ ਕੋਲ ਹੀ ਰਹਿ ਲੈ ਇਥੇ ਸਾਧ ਆਉਂਦੇ ਹਨ,ਹੁਣ ਮੇਰੇ ਕੋਲੋ ਉਹਨਾਂ ਦੀ ਸੇਵਾ ਚੰਗੀ ਤਰਾਂ ਨਹੀ ਕਰ ਹੁੰਦੀ ਤੂੰ ਮੇਰੇ ਨਾਲ ਹਥ ਵਟਾ ਦਿਆ ਕਰੀ । ਭਗਵਾਨ ਹਸ ਕੇ ਬੋਲੇ ਪਰ ਮਾਤਾ ਮੇਰੇ ਵਿਚ ਇਕ ਖੁਨਾਮੀ ਹੈ ਜੋ ਵੀ ਕੋਈ ਮੈਨੂੰ ਪਰੇਮ ਨਾਲ ਛਕਾਂਉਦਾ ਹੈ,ਮੈ ਨਾ ਨਹੀ ਕਰਦਾ ਜਦ ਨਿੱਦਾ ਕੋਈ ਕਰੇ ਫਿਰ ਉਥੇ ਠੈਹਿਰਦਾ ਨਹੀ । ਤਰਲੋਚੱਨ ਦੇ ਘਰ ਵਾਲੀ ਨੇ ਬੜੀ ਖੁਸ਼ੀ ਖੁਸ਼ੀ ਨਾਲ ਉਸ ਨੂੰ ਅੰਦਰ ਬੁਲਾਇਆ

ਅਤੇ ਨਵੇ ਬਸਤਰ ਅੰਦਰੋ ਕਢ ਕੇ ਦਿਤੇ ਆਖਿਆ ਜਾ ਇਸ਼ਨਾਨ ਕਰ ਕੇ ਇਹ ਬਸਤਰ ਪਾ ਲੈ।

ਇਤਨੇ ਨੂੰ ਤਰਲੋਚਨ ਵੀ ਆਪਣੀ ਹੱਟੀ ਤੋ ਘਰ ਆ ਗਿਆ । ਘਰ ਵਾਲੀ ਨੇ ਸਾਰੀ ਵਾਰਤਾ ਖੋਲਕੇ ਦਸੀ ਭਗਤ ਖੁਸ਼ ਹੋ ਕੇ ਆਖਣ ਲਗੇ,ਇਹ ਕਾਮਾ ਕੋਈ ਸਾਧਾਰਨ ਨਹੀ ਜਾਪਦਾ ਭਗਵਾਨ ਦਾ ਰੂਪ ਭਗਤ ਉਸ ਨੇ ਭੇਜਿਆ ਹੈ ਇਸ ਨੂੰ ਸਧਾਰਨ ਨਾ ਸਮਝ ਕੇ ਕੰਮ ਕਰਾਈ, ਇਸ ਦੀ ਸੇਵਾ ਦਾ ਵੀ ਪੁਰਾ ਖਿਆਲ ਰਖੀਂ । ਹੁਣ ਭਗਵਾਨ ਜੀ ਤਾਂ ਲਗੇ ਹਥ ਵਟਾਉਣ ਸਾਰੇ ਘਰ ਦਾ ਕੰਮ ਆਖਣ ਤੋਂ ਪਹਿਲਾ ਹੀ ਕਰ ਕੇ ਬੈਠ ਗਏ ਅਤੇ ਆਖਣ ਲਗੇ ਹੇ ਮਾਤਾ ਜੀ ! ਤੁਸੀ ਮੈਨੂੰ ਅਨਾਜ਼ ਕਢਕੇ ਦੇ ਦਿਉ ਮੈ ਚੱਕੀ ਨਾਲ ਪੀਸ ਕੇ ਆਟਾ ਜਮਾਂ ਕਰ ਲਵਾਂ ਜਦ ਸਾਧ ਆਣੁਗੇ ਤਾਂ ਵਰਤ ਲੈਣਾ । ਇਹ ਸੁਣ ਕੇ ਤਰਲੋਚਨ ਦੀ ਘਰ ਵਾਲੀ ਝੱਟ ਹੀ ਬੋਲੀ, ਮੈ ਇਤਨਾਂ ਕਸ਼ਟ ਨਹੀ ਤੈਨੂੰ ਦੇਣਾ ਤੂੰ ਤਾਂ ਅਗੇ ਹੀ ਏਨਾਂ ਸਾਰਾ ਘਰ ਦਾ ਕੰਮ ਕਰ ਕੇ ਥਕ ਗਿਆ ਹੋਣਾ ਹੈ ਮੈ ਇਸ ਤਰਾਂ ਤੈਨੂੰ ਦੁਖੀ ਨਹੀ ਕਰਨਾ । ਇਹ ਸੁਣ ਭਗਵਾਨ ਬੋਲੇ,ਅੱਛਾ,ਮਾਤਾ ਮੈਂ ਆਪੇ ਕਰ ਲਿਆ ਕਰਾਂਗਾ । ਇਸੇ ਤਰਾਂ ਲਗੇ ਭਗਵਾਨ ਜੀ ਸਾਰੇ ਘਰ ਦਾ ਕੰਮ ਆਪੇ ਕਰ ਕੇ ਰਖਣ ਭਗਤ ਦੇ ਘਰ ਵਾਲੀ ਹਰ ਵਕਤ ਏਹੋ ਸੋਚੇ ਕਿ ਭਗਵਾਨ ਨੇ ਕਿਨਾਂ ਚੰਗਾ ਕਾਮਾ ਭੇਜਿਆ ਹੈ ਘਰ ਦੇ ਕੱਮ ਦੀ ਮੈਨੂੰ ਤਾਂ ਕੋਈ ਚਿੰਤਾ ਹੀ ਨਹੀ ਰਹੀ ਪਰ ਭਗਤ ਨੇ ਮੈਨੂੰ ਆਖਿਆ ਸੀ ਤੂੰ ਇਸ ਨੂੰ ਕਾਮਾ ਨਾ ਸਮਝੀ । ਇਸ ਲਈ ਮੈਨੂੰ ਇਸ ਦਾ ਬਹੁਤ ਖਿਆਲ ਰਖਣਾ ਚਾਹੀਦਾ ਹੈ । ਮੇਰੀ ਸਮਝ ਵਿਚ ਨਹੀ ਆਉਂਦਾ ਜਦ ਮੈ ਪ੍ਰਸਾਦਾ ਦਿੰਦੀ ਹਾਂ ਜੋ ਵੀ ਇਕ ਵਾਰ ਦੇ ਦੇਵਾਂ ਉਹ ਹੀ ਖਾਕੇ ਉਠ ਜਾਂਦਾ ਹੈ ਕਿਧਰੇ ਭੁਖਾ ਤਾਂ ਨਹੀ ਰਹਿੰਦਾ ਕਦੀ ਹੋਰ ਮੰਗਦਾ ਹੀ ਨਹੀ ? ਜੇਕਰ ਭਗਤ ਤਰਲੋਚਨ ਨੂੰ ਪਤਾ ਲਗ ਗਿਆ ਤਾਂ ਉਹ ਮੈਨੂੰ ਬਹੁਤ ਗੁਸੇ ਨਾ ਹੋਵੇ ਇਹ ਵਿਚਾਰ ਕਰਕੇ ਉਹ ਲਗੀ ਹਰ ਰੋਜ ਥੋੜੇ ਥੋੜੇ ਪ੍ਰਸਾਦੇ ਬਣਾਕੇ ਜਾਦਾ ਦੇਣ ਹਰ ਰੋਜ ਸੋਚੇ ਅਜ ਦੋ ਚਾਰ ਹੋਰ ਜਾਦਾ ਬਣਾ ਲੈਨਦੀ ਹਾਂ ਜਦ ਬਸ ਕਰੇ ਗਾ ਤਾਂ ਪਤਾ ਲਗ ਜਾਵੇ ਗਾ ਇਸ ਦੀ ਕਿੱਨੀ ਭੁਖ ਹੈ ? ਪਰ ਉਹ ਅਗੋ ਭਗਵਾਨ, ਉਹਨਾਂ ਅਗੇ ਜਿਨਾ ਰਖਣ ਉਹ ਉਨਾਂ ਹੀ ਛਕ ਲੈਣ ਇਕ ਦਿਨ ਤਰਲੋਚੱਨ ਦੀ ਘਰ ਵਾਲੀ ਨੇ ਸੋਚਿਆ ਕਿ ਭਾਵੇ ਕੁਝ ਹੋ ਜਾਵੇ ਅਜ ਪ੍ਰਸਾਦੇ ਦੀ ਬਸ ਇਸ ਤੋਂ ਕਰਾ ਹੀ ਲੈਣੀ ਹੈ ? ਇਹ ਸੋਚ ਕੇ ਉਹ ਸਾਰੀ ਰਾਤ ਪ੍ਰਸਾਦਾ ਤਿਆਰ ਕਰਦੀ ਰਹੀ ਅਤੇ ਤਿੰਨ ਚਾਰ ਮਣ ਆਟਾ ਪਕਾ ਕੇ ਸਵੇਰੇ ਲਗੀ ਅੰਤਰਜਾਮੀ ਨੂੰ ਛਕਾਣ। ਏਧਰ ਪ੍ਰੇਮੀ ਛਕਾਨ

ਵਾਲਾ ਤੇ ਉਧਰ ਭਗਵਾਨ ਛਕਣ ਵਾਲਾ ਨਾਂ ਏਹ ਛਕਾਣ ਲਈ ਬਸ ਕਰਨ ਤੇ ਨਾਂ ਹੀ ਭਗਵਾਨ ਛਕਨ ਲਈ ਆਖੀਰ ਭਗਵਾਨ ਸਾਰਾ ਲੰਗਰ ਛਕ ਗਏ । ਏਹ ਵੇਖ ਕੇ ਭਗਤ ਦੀ ਘਰ ਵਾਲੀ ਬਹੁਤ ਹੀ ਅਸਚਰਜ ਹੋ ਗਈ ਕਿਉਕੇ ਅਖੀਰ ਏਹ ਸੀ ਇੰਨਸਾਨ., ਜਿਸ ਤੇ ਭਗਵਾਨ ਮਾਯਾ ਪਾ ਕੇ ਸਭ ਕੁਝ ਭੁਲਾ ਦਿੰਦਾ ਹੈ ਭਾਵੇ ਭਾਗਤ ਤ੍ਰਲੋਚਨ ਨੇ ਉਸ ਨੂੰ ਆਖਿਆ ਸੀ ਕਿ ਇਸ ਨੂੰ ਇੰਸਾਨ ਨਾਂ ਜਾਣੀ ਪਰ ਭਗਵਾਨ ਨੇ ਉਸ ਤੇ ਮਾਯਾ ਪਾਈ ਹੋਈ ਸੀ ਨਹੀ ਤਾਂ ਉਸ ਨੇ ਉਸ ਨੂੰ ਕਾਮਾ ਨਹੀ ਸੀ ਸਮਝਣਾ, ਏਹਨੀ ਸੋਝੀ ਨਹੀ ਸੀ ਕਿ ਏਹ ਆਮ ਇੰਸਾਨ ਨਹੀ ਹੈ ਪਰ ਇਹ ਨਹੀ ਸੀ ਪਤਾ ਕਿ ਏਹ ਭਗਵਾਨ ਹੈ । ਉਹ ਰਾਤ ਦੀ ਥੱਕੀ ਹੋਈ ਸੀ ਇਸ ਲਈ ਬਹੁਤ ਪਰੈਸ਼ਾਨੀ ਵਿੱਚ ਹਥ ਵਿਚ ਅਟੇਰਨ ਫੜ ਲਿਆ ਤੇ ਗੁਆਡਣ ਦੇ ਘਰ ਵਲ ਚਲੀ ਗਈ ਅਗੋ ਗੁਆਡਣ ਨੇ ਪੁਛਿਆ ਕਿ ਗਲ ਸਭ ਠੀਕ ਤੇ ਹੈ ਬੜੀ ਥਕੀ ਜਾਪਦੀ ਹੈ ਤੇ ਬੜੀ ਦੇਰ ਤੋਂ ਵੇਂਖਿਆ ਹੀ ਨਹੀ ? ਭਗਤ ਦੇ ਘਰੋ ਉਤਰ ਦਿਤਾ ਕੀ ਦਸਾ ਅੜੀਏ, ਘਰ ਵਿਚ ਇਕ ਸਾਧਾਂ ਦੀ ਸੇਵਾ ਲਈ ਇਕ ਛੋਟਾ ਮੁੰਡਾ ਕਾਮਾ ਰਖਿਆ ਹੈ । ਉਹ ਤਾਂ ਕਮ ਕਾਰ ਕਰਕੇ ਥਕਦਾ ਹੀ ਨਹੀ ਅਤੇ ਜੋ ਦੇਂਨਦੀ ਹਾਂ ਉਹ ਖਾਕੇ ਉਠ ਜਾਂਦਾ ਹੈ ਮੈਨੂੰ ਇੰਝ ਜਾਪਦਾ ਸੀ ਕਿਤੇ ਏਹ ਭੁਖਾ ਨਾਂ ਰਹਿੰਦਾ ਹੋਵੇ, ਇਸ ਲਈ ਅਜ ਮੈ ਉਸ ਦੀ ਭੁਖ ਵੇਖਣ ਲਈ ਮਣਾ ਮੂਹ ਪ੍ਰਸਾਦੇ ਬਣਾ ਕੇ ਉਸ ਤੋਂ ਬਸ ਕਰਾਣੀ ਚਾਹੀ ਪਰ ਉਸ ਨੇ ਫਿਰ ਵੀ ਬਸ ਨਾ ਕੀਤੀ ਤੇ ਸਾਰੇ ਛਕ ਗਿਆ ਫਿਰ ਉਠ ਕੇ ਕੱਮ ਕਰਨ ਚਲਾ ਗਿਆ ਮੈਨੂੰ ਤੇ ਸਮਝ ਨਹੀ ਆਉਂਦੀ ਏਹ ਕੋਣ ਹੈ ? ਬਸ ਉਸ ਦੇ ਇਨਾਂ ਕਹਿਣ ਦੀ ਦੇਰ ਸੀ ਭਗਵਾਨ ਅਲੋਪ ਹੌ ਗਏ । ਜਦ ਘਰ ਆਈ ਤਾਂ ਲਗੀ ਸਾਰੇ ਪਾਸੇ ਲਭਣ ਅਤੇ ਉਚੀ ਉਚੀ ਵਾਂਜਾ ਮਾਰੇ ਅੰਤਰਜਾਮੀ ਕਿਥੇ ਹੈ ਅੰਤਰਜਾਮੀ ਕਿਥੇ ਹੈ । ਇਤਨੇ ਨੂੰ ਤਰਲੋਚੱਨ ਵੀ ਘਰ ਆ ਗਿਆ ਅਤੇ ਲਗਾ ਪੁਛਣ ਕੀ ਗੱਲ ਹੈ, ਸ਼ੋਰ ਮਚਾਇਆ ਹੋਇਆ ਹੈ ? ਫਿਰ ਘਰ ਵਾਲੀ ਨੇ ਸਾਰਾ ਵਰਤਾਂਤ ਸੁਣਾਇਆ ਤ੍ਰਲੋਚਨ ਭਗਤ ਆਖਣ ਲਗਾ ਤੈਨੂੰ ਆਖਿਆ ਸੀ ਇਹ ਸਾਧਾਰਨ ਪੁਰਸ਼ ਨਹੀ ਹੈ ਹੁਣ ਏਹਨਾਂ ਨੂੰ ਪੂਰਨ ਪਰਤਖ ਮਿਲ ਗਿਆ ਤਾਂ ਲਗੇ ਪਛਤਾਵਾ ਕਰਨ ਆਖਣ ਲਗੇ ਬਹੁਤ ਵਡੀ ਅਵਗਿਆ ਹੋ ਗਈ ਹੈ । ਹੁਣ ਕੀ ਕਰੀਏ ? ਸੋਚ ਸੋਚ ਕੇ ਦੋਨੋ ਲਗੇ ਭਗਵਾਨ ਅਗੋਂ ਤਰਲੇ ਮਿੰਤਾ ਕਰਨ । ਹੇ ਅੰਤਰਜਾਮੀ ਸਾਤੌਂ ਭੁਲ ਹੋ ਗਈ ਕ੍ਰਿਪਾ ਕਰ ਕੇ ਬਖਸ਼ ਲਵੌਂ ਆਪ ਜੀ ਨੇ ਤਾਂ ਸਾਡੇ ਤੇ ਪੂਰੀ ਦਇਆ ਕੀਤੀ ਪਰ ਅਸੀ ਮੂਰਖ ਸਮਝ ਨਾ ਸਕੇ ਪਰ ਇਸ ਵਿਚ ਸਾਡਾ ਕੀ ਦੋਸ਼ ਹੈ ਆਪ ਨੇ ਸੋਝੀ ਇਤਨੀ ਹੀ ਦਿਤੀ

ਸਾਡੇ ਤੋਂ ਕ੍ਰਿਪਾ ਕਰੋ ਬਖਸ਼ ਲਵੋਂ । ਜਦ ਏਹੋ ਜਹੇ ਤਰਲੇ ਤੇ ਵਿਰਲਾਪ ਕਰਦਿਆ ਬਹੁਤ ਸਮਾਂ ਬੀਤ ਗਿਆ ਫਿਰ ਭਗਵਾਨ ਤੋ ਆਪਣੇ ਭਗਤ ਦੀ ਇਹ ਦਸ਼ਾ ਨਾ ਦੇਖ ਹੋਈ । ਉਹਨਾਂ ਨੂੰ ਉਸ ਵਕਤ ਆਕਾਸ਼ ਬਾਣੀ ਹੋਈ ਕਿ ਹੇ ਮਾਤਾ ਮੈਂ ਪਹਿਲਾਂ ਹੀ ਕਿਹਾ ਸੀ, ਕਿ ਜਦ ਕੋਈ ਮੇਰੇ ਵਾਰੇ ਉਸਤਤ ਨਿੰਦਿਆ ਕਰੇ ਤਾਂ ਮੈ ਉਥੇ ਨਹੀ ਠਹਿਰਦਾ । ਤਰਲੋਚੱਨ ਭਗਤ ਦੀ ਘਰ ਵਾਲੀ ਨੇ ਹਥ ਜੋੜ ਕੇ ਅਰਜ਼ ਕੀਤੀ ਹੇ ਭਗਵਾਨ ਫਿਰ ਆਪ ਜੀ ਨੇ ਮੇਰੇ ਤੇ ਇਹ ਮਾਯਾ ਕਿਉ ਪਾਈ ਭੋਜਨ ਛਕਦੇ ਬਸ ਹੀ ਨਹੀ ਸੀ ਕਰਦੇ ? ਭਗਵਾਨ ਹਸ ਕੇ ਬੋਲੇ, ਤੇਰੇ ਪ੍ਰੇਮ ਨੂੰ ਮੈ ਵੇਖ ਕੇ ਕਦੀ ਬਸ ਨਹੀ ਸੀ ਕਰ ਸਕਦਾ । ਤੁਸੀ ਜਿਹੜੇ ਪਰੇਮ ਨਾਲ ਛਕਾਂਦੇ ਸੀ ਮੈ ਉਸ ਵਿਚ ਹੀ ਬਝਾ ਰਹਿੰਦਾ ਸੀ ਬਸ ਕਿਵੇ ਕਰਦਾ ? ਤੁਸੀ ਤਾਂ ਭੋਜਨ ਛਕਾਦੇ ਸੀ ਇਸ ਪਰੇਮ ਨਾਲ ਤਾਂ ਮੈਨੂੰ ਹੋਰ ਵੀ ਜੋ ਆਖਦੇ ਮੈ ਉਹ ਵੀਂ ਕਰਨੋ ਬਸ ਨਹੀ ਸੀ ਕਰਣੀ । ਇਹ ਸੁਣ ਕੇ ਭਗਤ ਤ੍ਰਲੋਚਨ ਦੀ ਘਰ ਵਾਲੀ ਲਗੀ ਪਛਤਾਵਾ ਕਰਨ ਕਿ ਇਹ ਮੈਥੋਂ ਕੀ ਹੋ ਗਿਆ ਘਰ ਭਗਵਾਨ ਆਪ ਆਏ ਪਰ ਮੈ ਕੋਲ ਰਖ ਨਾਂ ਸਕੀ ।ਉਸ ਨੂੰ ਭਗਵਾਨ ਆਖਣ ਲਗੇ, ਆਪਣਿਆ ਭਗਤਾਂ ਦੇ ਕੋਲ ਮੈਂ ਸਦਾ ਹੂੰਦਾ ਹਾਂ ਉਹਨਾਂ ਦਾ ਪ੍ਰੇਮ ਮੈਨੂੰ ਬਨ ਕੇ ਰਖਦਾ ਹੈ ਮੈ ਉਹਨਾਂ ਤੋ ਦੂਰ,ਉਹ ਮੇਰੇ ਤੋਂ ਕਦੀ ਦੂਰ ਨਹੀ ਹੂੰਦੇ । ਤ੍ਰਲੋਚਨ ਤੇ ਉਸ ਦੀ ਘਰ ਵਾਲੀ ਲਗੇ ਫਿਰ ਪ੍ਰਭੂ ਚਰਨਾ ਦਾ ਧਿਆਨ ਧਰ ਕੇ ਪ੍ਰੇਮਾ ਭਗਤੀ ਕਰਨ ।

ਇਹ ਤਾਂ ਸਭ ਪਹਿਲਾ ਦੀਆ ਸਾਖੀਆ ਅਸੀ ਸੁਣਦੇ ਹਾਂ ਇਹੋ ਜਹੀਆਂ ਲੀਲਾ ਭਗਵਾਨ ਹੁਣ ਵੀ ਕਰਦੇ ਹਨ ਸਭ ਕੁਝ ਦਿਖਾ ਕੇ ਫਿਰ ਆਪਣੀ ਮਾਇਆ ਪਾ ਦਿੰਦੇ ਹਨ । ਜਿਸ ਤਰਾਂ ਇਕ ਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਮਾਤਾ ਜੀ, ਮਾਤਾ ਜੀਵਨ ਕੌਰ ਨਾਲ ਇਹ ਚੋਜ ਕੀਤਾ ਸੀ ।ਆਖਦੇ ਨੇ ਕਿ ਸ੍ਰੀ ਸਤਿਗੁਰੂ ਜੀ ਆਪਣੀ ਬਾਲ ਅਵਸਤਾ ਵਿਚ ਹੀ ਸਨ । ਮਾਤਾ ਜੀ ਬਾਹਰੋ ਆਏ ਤਾਂ ਸੱਚੇ ਪਾਤਸਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣਾ ਪੂਰਨ ਸਰੂਪ ਦਿਖਾਇਆ ਅਤੇ ਫਿਰ ਮਾਇਆ ਪਾ ਕੇ ਛੋਟੇ ਬਣ ਕੇ ਖੇਡਣ ਲਗ ਪਏ ਮਾਤਾ ਜੀ ਇਹ ਸਭ ਕੁਝ ਚੰਗੀ ਤਰਾਂ ਜਾਣਦੇ ਸਨ ਇਸੇ ਕਰਕੇ ਉਹ ਸ੍ਰੀ ਸਤਿਗੁਰਾਂ ਨੂੰ ਜਰੂਰ ਮੱਥਾ ਟੇਕਦੇ ਏਸੇ ਤਰਾਂ ਦੇ ਕਈ ਹੋਰ ਵੀ ਕੋਤਕ ਹੁੰਦੇ ਰਹਿੰਦੇ ਸਨ । ਜੇਹੜੇ ਸ੍ਰੀ ਸਤਿਗੁਰਾ ਦੇ ਕੋਲ ਉਹਨਾਂ ਦੇ ਸੇਵਕ ਰਹਿੰਦੇ ਉਹਨਾਂ ਨੂੰ ਏਹ ਅਨੰਦ ਪ੍ਰਾਪਤ ਹੁੰਦਾ ਸੀ,ਉਹ ਵੀ ਉਹਨਾਂ ਨੂੰ, ਜੇਹਿਨਾਂ ਤੇ ਉਸ ਦੀ ਕ੍ਰਿਪਾ ਹੁੰਦੀ, ਸੱਭਨਾ ਨੂੰ ਨਹੀ । ਇਸ ਲਈ ਜਦੋ ਪੰਡਿਤ ਗੋਪਾਲ ਸਿੰਘ

ਜੀ ਵੀ ਸਤਿਗੁਰਾਂ ਦੇ ਬਚਨ ਸੁਣਾਂਦੇ ਤਾਂ ਹਰ ਵਕਤ ਕੋਈ ਨਾ ਕੋਈ ਨਵੀ ਲੀਲਾ ਦਾ ਰੰਗ ਮਿਲਦਾ ਹੈ ਇਹ ਸਚ ਹੈ ਕਿ ਸਤਿਗੁਰੂ ਹਮੇਸ਼ਾ ਆਪਣੇ ਭਗਤਾਂ ਸਿਖਾ ਦੇ ਅੰਗ ਸੰਗ ਰਹਿੰਦਾ ਹੈ ਇਸੇ ਤਰਾਂ ਸ੍ਰੀ ਸਤਿਗੁਰੂ ਪ੍ਰਪਾਤ ਸਿੰਘ ਜੀ ਵੀ ਭਾਵੇ ਉਹਨਾਂ ਦੇ ਦੁਖੀ ਸਖਾਂ ਦੇ ਕਿੱਨੇ ਵੀ ਗੁਨਾਹ ਹੋਣ, ਉਹਨਾਂ ਵਲ ਧਿਆਨ ਨਹੀ ਸਨ ਦਿੰਦੇ ਦੁਖੀਆਂ ਦੀ ਪੁਕਾਰ ਸੁਣ ਕੇ ਉਹਨਾਂ ਨੂੰ ਬਖਸ਼ ਦਿੰਦੇ ਅਤੇ ਲੋੜ ਅਨੁਸਾਰ ਉਹਨਾਂ ਦੀ ਰਖਿਆ ਲਈ ਉਹਥੇ ਪਹੁੰਚ ਜਾਦੇਂ । ਬਣ ਕੇ ਇੰਸਾਨ ਵਿਖਾਦੇ ਪਰ ਕੌਤਕ ਭਗਵਾਨ ਦੇ ਕਰਕੇ ਸਨ, ਫਿਰ ਮਾਇਆ ਪਾ ਕੇ ਭੁਲੇਖੇ ਵਿਚ ਪਾ ਦਿੰਦੇ ਸਨ । ਜਿਸ ਤਰਾਂ ਇਕ ਨਾਮਧਾਰੀ ਸਿਖ ਨੂੰ ਉਸ ਦੇ ਕੀਤੇ ਗੁਨਾਹ ਅਨੁਸਾਰ ਫਾਸੀ ਦਾ ਹੁਕਮ ਹੋ ਗਿਆ ਸੀ ਉਸ ਨੇ ਸਤਿਗੁਰਾਂ ਨੂੰ ਦਿਲੋ ਯਾਦ ਕੀਤਾ ਅਤੇ ਆਖਿਆ ਸੱਚੇ ਪਾਤਿਸਾਹ ਜੀ ਮੈਂ ਗੁਨਾਹ ਕੀਤਾ ਹੈ ਫਾਸੀ ਦਾ ਹੁਕਮ ਵੀ ਹੋ ਗਿਆ ਹੈ . ਕ੍ਰਿਪਾ ਕਰਕੇ ਮੈਨੂੰ ਦਰਸ਼ਨ ਦੇਵੋ ਅਤੇ ਰਖਿਆ ਕਰੋ । ਸਚੇ ਪਾਤਿਸਾਹ ਉਸ ਦੀ ਪੁਕਾਰ ਸੁਣ ਕੇ, ਉਸ ਕੋਲ ਜੇਲ ਵਿਚ ਪਹੁੰਚੇ ਦਰਸ਼ਨ ਦੇਕੇ ਬਚਨ ਕੀਤਾ ਤੂੰ ਫਿਕਰ ਨਾ ਕਰ,ਸਵੇਰੇ ਵਰੀ ਹੋ ਜਾਏ ਗਾ ਉਸ ਦੇ ਘਰਿਆਂ ਨੂੰ ਇਸ ਵਾਰੇ ਕੁਝ ਪਤਾ ਨਹੀ ਸੀ, ਜਦ ਪਰਿਵਾਰ ਉਸ ਨੂੰ ਮਿਲਣ ਗਿਆ ਤਾਂ ਉਸ ਨੇ ਆਖਿਆਂ ਮੈਨੂੰ ਕੁਝ ਨਹੀ ਹੋਣਾ ! ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਏਥੇ ਆਕੇ ਦਰਸ਼ਨ ਦੇਕੇ ਆਖ ਗਏ ਹਨ ਮੈਂ ਬਰੀ ਹੋ ਜਾਣਾ ਹੈ । ਸਾਰੇ ਹਰਾਨ ਸਨ ਕਿ ਫਾਸੀ ਦਾ ਹੁਕਮ ਹੋ ਚੁਕਾ ਹੈ ਤਾਂ ਇਹ ਆਖਦਾ ਹੈ ਮੈਂ ਬਰੀ ਹੋ ਜਾਣਾ ਹੈ ।ਸਚ ਹੀ ਜਦ ਉਸ ਨੂੰ ਵਰੀ ਕਰਨ ਦਾ ਇਲਾਨ ਹੋਇਆ ਤਾਂ ਸਾਰੇ ਦੰਗ ਹੋ ਗਏ, ਜਿਵੇ ਆਖਦੇ ਨੇ ਕਿ ਢਿਠਿਆ ਦਿਲਾਂ ਵਿਚ ਰਬ ਵਸਦਾ ਹੈ ਸੋ ਏਹੋ ਜਹੇ ਹੋਰ ਬਹੁਤ ਕੌਤਕ ਹਨ ।ਅਗੋਂ ਜਾ ਕੇ ਜਿਸ ਤਰਾਂ ਸਤਿਗੁਰੂ ਜੀ ਕ੍ਰਿਪਾ ਕਰਨ ਗੇ ਦਸਣ ਦੀ ਕੋਸ਼ਿਸ਼ ਹੋਵੇ ਗੀ ।

ਹੁਣ ਫਿਰ ਪੰਡਤ ਗੋਪਾਲ ਸ਼ਿੰਘ ਜੀ ਦੇ ਵਿਆਹ ਦਾ ਰੰਗ ਵੇਖੀਏ । ਜਦ ਸਾਰੇ ਵਿਆਹ ਦੀਆ ਖੁਸ਼ੀਆ ਉਸ ਦੇ ਰਸਮੋ ਰੀਵਾਜ ਪ੍ਰਵਾਰ ਨੇ ਆਪਣੀ ਮਰਿਯਾਦਾ ਅਨੁਸਾਰ ਕਰ ਲਏ ਬੀਬੀ ਚਰਨ ਕੌਰ ਆਪਣੇ ਸੌਹਰੇ ਘਰ ਆ ਗਈ । ਫਿਰ ਪੰਡਿਤ ਗੋਪਾਲ ਸ਼ਿੰਘ ਜੀ ਉਸੇ ਤਰਾਂ ਸ੍ਰੀ ਸਤਿਗੁਰਾ ਦੀ ਸੇਵਾ ਵਿਚ ਪਹੁੰਚ ਗਏ ਅਤੇ ਬੀਬੀ ਚਰਨ ਕੋਰ ਆਪਣੇ ਸੌਹਰੇ ਪ੍ਰਵਾਰ ਨਾਲ ਰਹਿ ਕੇ ਭਜਨ ਬੰਦਗੀ ਕਰਦੇ ਰਹੇ ਕਿਉਕੇ ਹੁਣ ਇਹਨਾਂ ਨੂੰ ਘਰ ਦਿਆਂ ਵਲੋਂ ਕੋਈ ਰੁਕਾਵਟ ਨਹੀ ਸੀ ।

# ਪੰਡਿਤ ਗੋਪਾਲ ਸਿੰਘ ਜੀ ਦਾ ਪਰਿਵਾਰ

ਇਸੇ ਤਰਾਂ ਜਦ ਕੁਝ ਸਮਾਂ ਬੀਤ ਗਿਆ . ਪੰਡਤ ਜੀ ਕਦੀ ਕਦੀ ਸਤਿਗੁਰਾਂ ਦੀ ਆਗਿਆ ਅਨੁਸਾਰ ਸਭ ਨੂੰ ਮਿਲਣ ਘਰ ਆਉਂਦੇ ਕੁਝ ਸਮੇਂ ਬਾਦ ਸੱਚੇ ਪਾਤਸਾਹ ਕ੍ਰਿਪਾ ਕੀਤੀ । ਜਿਸ ਤਰਾਂ ਮਾਂ ਬਾਪ ਬੱਚੇ ਨੂੰ ਖੁਸ਼ ਵੇਖਣ ਲਈ ਉਸ ਨੂੰ ਸਭ ਕੁਝ ਲੈਕੇ ਦਿੰਦਾ ਹੈ ਖਾਸ ਕਰਕੇ ਜਿਹੜਾ ਬੱਚਾ ਕਹਿਣੇ ਕਾਰ ਹੋਵੇ, ਉਸ ਨੂੰ ਆਖਣ ਦੀ ਵੀ ਲੋੜ ਨਹੀ ਪੈਂਦੀ ਮਾਂ ਬਾਪ ਪਹਿਲਾ ਹੀ ਉਸ ਦੀ ਲੋੜ ਅਨੁਸਾਰ ਚੀਜਾਂ ਲਿਆ ਕੇ ਦੇ ਦੇ ਦਿੰਦਾ ਹੈ । ਇਸੇ ਤਰਾਂ ਸਤਿਗੁਰੂ ਵਕਤ ਦੇ ਅਨੁਸਾਰ ਆਪਣੇ ਸਿਖ ਦੀ ਪ੍ਰਸੰਸਾ ਦਾ ਪੂਰਾ ਖਿਆਲ ਰੱਖਦਾ ਹੈ ਸ੍ਰੀ ਸਤਿਗੁਰਾਂ ਨੇ ਉਹਨਾਂ ਦੀ ਖੁਸ਼ੀ ਲਈ ਬੀਬੀ ਚਰਨ ਕੋਰ ਤੇ ਪੰਡਿਤ ਗੋਪਾਲ ਸਿੰਘ ਜੀ ਦੇ ਘਰ ਬੇਟੀ ਦੀ ਦਾਤ ਬਖਸ਼ੀ ਜਿਸ ਦਾ ਨਾਮ ਸੱਚੇ ਪਾਤਿਸਾਹ ਜੀ ਨੇ ਲਖਵਿੰਦਰ ਕੌਰ ਰਖਿਆ ਇੰਝ ਹੋ ਗਿਆ ਜਿਵੇ ਬੀਬੀ ਚਰਨ ਕੌਰ ਨੂੰ ਕੋਈ ਖਡੌਣਾ ਦੇ ਕੇ ਪੰਡਿਤ ਜੀ ਦੀ ਗੈਰ ਹਾਜਰੀ ਵਿਚ ਰੁਝੇਮਾ ਦੇ ਦਿਤਾ ਹੋਵੇ ਕਿਉਕੇ ਪੰਡਿਤ ਜੀ ਹਮੇਸ਼ਾ ਬਾਹਰ ਸਤਿਗੁਰਾਂ ਨਾਲ ਦੌਰਿਆ ਤੇ ਰਹਿੰਦੇ ਸਨ ਕਈ ਬਾਰ ਸਤਿਗੁਰੂ ਆਪਣੇ ਸਿਖ ਦਾ ਭਰੋਸਾ ਵੀ ਦੇਖਦਾ ਹੈ ਕਿ ਜੌ ਮੈ ਇਸ ਨੂੰ ਦਿੰਦਾ ਹਾਂ ਉਸ ਤੇ ਇਹ ਕਿੰਨਾ ਕੂ ਸਬਰ ਰਖਦਾ ਹੈ, ਪਰ ਜੌ ਸਤਿਗੁਰੂ ਦੇ ਦਿਲੋ ਆਸ਼ਿਕ ਹੂੰਦੇ ਹਨ ਉਹ ਇਨਾਂ ਗਲਾ ਦਾ ਲਾਲਚ ਨਹੀ ਰਖਦੇ,ਇਸੇ ਤੇ ਉਸ ਨੂੰ ਕੋਈ ਕਮੀ ਭੀ ਨਹੀ ਆਂਉਦੀ । ਘਾਟਾ ਤਾਂ ਉਸ ਨੂੰ ਹੋ ਸਕਦਾ ਹੈ ਜਿਸ ਦੇ ਮਾਲਕ ਕੋਲ ਛੋਟਾ ਜਿਹਾ ਖਜਾਨਾ ਹੋਵੇ । ਉਹ ਸੋਚ ਸੰਮਝ ਕੇ ਦਿੰਦਾ ਹੋਵੇ, ਜਿਥੇ ਅਤੁੱਟ ਭਰੇ ਭੰਡਾਰ ਹੋਣ ਉਥੋ ਜਿੰਦਾ ਮਰਜੀ ਮਾਲਕ ਦੇ ਹੁਕਮ ਅੰਨੁਸਾਰ ਝੌਲੀਆ ਭਰ ਕੇ ਲੈ ਜਾਉ ਮਾਲਕ ਕਦੀ ਕੁੱਝ ਨਹੀ ਆਂਖਦਾ ਪਰ ਜੋ ਉਸ ਦਾ ਅਖਵਾਦਾ ਹੈਵੇ ਉਸ ਦਾ ਹਰ ਤਰਾਂ ਦਾ ਫਿਕਰ ਸਤਿਗੁਰੂ ਆਪ ਰਖਦਾ ਹੇ, ਇਸੇ ਤਰਾਂ ਜਦ ਕੁਝ ਸਮਾਂ ਹੋਰ ਬੀਤਿਆ ਤਾਂ ਸਚੇ ਪਾਤਿਸਾਹ ਇਹਨਾਂ ਦੇ ਘਰ ਪੁਤਰ ਦੀ ਦਾਤ ਬੱਖਸ਼ ਦਿਤੀ, ਜਿਸ ਦਾ ਨਾਮ ਸਤਿਗੁਰਾਂ ਰਜਵੰਤ ਸਿੰਘ ਰਖਿਆ ਉਸ ਵਕਤ ਪੰਡਿਤ ਜੀ ਦਾ ਪ੍ਰਵਾਰ ਬਸਰਾਈ ਰਹਿੰਦਾ ਸੀ ਜੋ ਅਜ ਕਲ ਪਾਕਿਸਤਾਨ ਵਿਚ ਹੈ । ਇਹ ਖੁਸੀ ਨੂੰ ਪਾ ਕੇ ਸਾਰਾ ਪਰਿਵਾਰ ਖੁਸ਼ੀਆ ਨਾਲ ਫੁੱਲਾ ਨਹੀ ਸੀ ਸਮਾਉਂਦਾ । ਸੰਸਾਰੀ ਬੰਦੇ, ਇਹਨਾਂ ਨੂੰ

ਖੁਸ਼ੀਆਂ ਸਮਝਦੇ ਹਨ ਸੋ ਸਤਿਗੁਰਾਂ ਨੇ ਇਸ ਪਰਿਵਾਰ ਨੂੰੰ ਏਨਾਂ ਨਾਲ ਵੀ ਪਰਸੰਨ ਕਰ ਦਿਤਾ ਇਸ ਤੋ ਬਾਦ ਜਦ ਪਾਕਿਸਤਾਨ ਬੱਣਿਆ ਤਾਂ ਸਾਰਾ ਪਰਵਾਰ ਏਥੇ ਹਿੰਦੁਸਤਾਨ ਵਿਚ ਆ ਗਏ ਪਿੰਡ ਤਪਾ ਜਿਲਾ ਸੰਗਰੂਰ ਵਿਖੇ ਆ ਡੇਰੇ ਲਾਏ ਸਤਿਗੁਰਾਂ ਦੀ ਕ੍ਰਿਪਾ ਨਾਲ ਇਥੇ ਕੋਈ ਘਾਟਾ ਨਾ ਰਿਹਾ ਅਛਾ ਘਰ ਬਾਰ ਤੇ ਪਰਵਾਰਿਕ ਬਹੁਤ ਸੁਖ ਬਣਿਆ ਹੋਇਆ ਸੀ ਸਤਿਗੁਰਾਂ ਦੀਆ ਖੁਸ਼ੀਆ ਦਾ ਸੱਦਕਾ ਏਥੇ ਏਹਨਾਂ ਦੇ ਘਰ ਕਾਕਾ ਜਗਮੋਹਨ ਸਿੰਘ ਅਤੇ ਉਹਨਾਂ ਤੋ ਛੋਟੇ ਭਰਾ ਨਾਰਿੰਦਰਪਾਲ ਸਿੰਘ ਅਤੇ ਛੋਟੀ ਭੈਣ ਬੀਬੀ ਪ੍ਰਮਜੀਤ ਕੌਰ ਦਾ ਜਨਮ ਹੋਇਆ ਜਿਸ ਨੂੰ ਲਾਡ ਵਿਚ ਗੋਗੀ ਆਖਕੇ ਬੁਲਾਦੇ ਹਨ, ਇਹ ਸਾਰਾ ਰੌਣਕ ਭਰਿਆ ਪਰਿਵਾਰ ਸ੍ਰੀ ਸਤਿਗੁਰੂ ਪ੍ਰਤਾਪ ਸ਼ਿੰਘ ਜੀ ਦੀ ਬਖਸ਼ਿਸ਼ ਤੇ ਮੇਹਰਾ ਦਾ ਸਦਕਾ ਹੁਣ ਸਾਰੇ ਸਿੱਖੀ ਦਾ ਰੰਗ ਮਾਣ ਰਹੇ ਹਨ । ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਛੱਤਰ ਛਾਇਆ ਹੇਠ । ਜਿਵੇ :-

ਰੰਗ ਰਲੀਆ ਦੀ ਇਹ ਬਗੀਚੀ, ਇਸ ਜਗ ਦਾ ਜੋ ਮੇਵਾ ਹੈ ।
ਸਤਿਗੁਰ ਆਖਣ,ਝੋਲੀਆਂ ਭਰ ਭਰ . ਮੈ ਆਪਣੇ ਸਿਖ ਨੂੰ ਦੇਣਾ ਹੈ।
ਪਰ ਏਹ ਮਿਲਦੀ ਉਸ ਸਿਖ ਨੂੰ,ਜੋ ਮੱਨ ਨਾਲ ਕਰਦਾ ਸੇਵਾ ਹੈ ।
ਰਾਤ ਦਿਨੇ ਜੋ ਧਿਆਵੇ ਗੁਰ ਨੂੰ, ਸ਼ੁਕਰ ਗੁਜਾਰੇ ਸਭ ਕੁਝ ਤੇਰਾ ਹੈ।

ਪੰਡਿਤ ਗੋਪਾਲ ਸਿੰਘ ਜੀ ਵੀ ਉਹਨਾਂ ਸਿਖਾ ਵਿਚੋਂ ਹਨ ਜੋ ਸ੍ਰੀ ਸਤਿਗੁਰਾਂ ਨੂੰ ਮਿਲਦਿਆਂ ਹੀ ਅਪਣਾ ਆਪ ਉਸ ਨੂੰ ਸੌਂਪ ਦਿੰਦੇ ਹਨ । ਸ੍ਰੀ ਸਤਿਗੁਰਾਂ ਪ੍ਰਤਾਪ ਸਿੰਘ ਜੀ ਦੀ ਹੀ ਇਤਨੀ ਮੇਹਰ ਸੀ ਕਿ ਉਹਨਾਂ ਸਿਖ ਨੂੰ ਡੋਲਣ ਤੋ ਬਚਾ ਕੇ ਆਪ ਰਖਿਆ ਅਤੇ ਹੁਣ ਸ੍ਰੀ ਸਤਿਗੁਰੂ ਜੱਗਜੀਤ ਸਿੰਘ ਜੀ ਵੀ ਉਸੇ ਤਰਾਂ ਰਖਿਆ ਕਰਦੇ ਹਨ । ਏਥੇ ਇਕ ਗਲ ਉਹ ਯਾਦ ਆਈ ਜੌ ਪੰਡਤ ਜੀ ਆਪ ਸੁਣਾਈ ਏਹ ਉਹਨਾਂ ਨੂੰ ਉਸ ਵਕਤ ਯਾਦ ਆਂਈ ਜਦ ਅਸੀ ਮਜੂਦਾ ਸੱਚੇ ਪਾਤਸਾਹ ਦੇ ਬਚਨ ਸੁਣਦੇ ਸੀ ਉਹਨਾਂ ਦਸਿਆ ਕਿ ਇਕ ਵਾਰ ਪੰਡਿਤ ਜੀ ਸਤਿਗੁਰਾਂ ਦੀ ਕੋਠੀ ਕੋਲ ਖਲੋਤੇ ਹੋਏ ਸਨ, ਉਥਰੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆ ਕੇ ਉਨਾਂ ਨੂੰ ਜੱਫੀ ਪਾ ਲਈ ਅਤੇ ਬਚਨ ਕੀਤਾ ਮੈਨੂੰ ਤੂੰ ਬਹੁਤ ਚੰਗਾ ਲਗਦਾ ਹੈ ਕਿਉਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੈਨੂੰ ਬਹੁਤ ਪਿਆਰ ਕਰਦੇ ਸਨ । ਸੋ ਵੇਖੋ ਪੰਡਿਤ ਜੀ ਕਿਨੇ ਕਰਮਾਂ ਦੇ ਧਨੀ ਹਨ ਜੇਹਨਾਂ ਦੇ ਸਿਰ ਤੇ ਸਦਾ ਸਮਰਥ ਗੁਰੁ ਨੇ ਹਥ ਧਰਿਆ । ਏਹ ਸਭ ਕੁਝ ਹੋਵੇ ਵੀ ਕਿਉ ਨਾਂ ਜੇਹਨਾਂ ਨੂੰ ਪਿਛਲੇ ਕਰਮਾਂ ਅਨੁਸਾਰ ਬਚਪਨ ਤੋ ਹੀ ਸਾਧਾਂ ਦੀ

ਸੰਗਤ ਅਤੇ ਸ੍ਰੀ ਸਤਿ ਗੁਰਾਂ ਦੀ ਪ੍ਰਾਪਤੀ ਹੋ ਗਈ ਹੋਵੇ ਅਤੇ ਉਹਨਾਂ ਦੀਆ ਖੁਸ਼ੀਆ ਮਿਲੀਆ ਹੋਣ । ਜਿਸ ਤਰਾਂ ਸ੍ਰੀ ਸਤਿਗੁਰੂ ਜੀ ਦੇ ਟੇਪ ਭਾਸ਼ਨ ਹਨ । ਅਗਰ ਮੇਰੇ ਸੁਨਣ ਵਿਚ ਗਲਤੀ ਨਾ ਲਗਦੀ ਹੋਵੇ । ਉਹ ਇਸ ਤਰਾਂ ਹੈ, ਗੋਲੇ ਟੋਲੇ ਦਾ ਇਕ ਬੰਤਾ ਸਿੰਘ ਨਾਮ ਦਾ ਲੜਕਾ ਸੀ ਜੋ ਪੰਡਿਤ ਜੀ ਨੇ ਵੀ ਦਸਿਆ ਉਹਨਾਂ ਦੇ ਦਿਵਾਨ ਵਿਚ ਛੈਣੇ ਬਜਾਦਾਂ ਹੁੰਦਾ ਸੀ ਅਤੇ ਸਭ ਨੂੰ ਉਸ ਦਿਵਾਨ ਵਿਚ ਨਾਮ ਦੀ ਮਸਤੀ ਆ ਜਾਂਦੀ ਸੀ । ਇੱਕ ਵਾਰੀ ਘਰ ਦਿਆ ਬੰਤਾ ਸਿੰਘ ਨੂੰ ਕਿਸੇ ਗਲ ਤੋ ਆਖ ਦਿਤਾ ਤੈਨੂੰ ਪਤਾ ਤੂੰ ਕਿਵੇ ਮਰਨਾ ਹੈ ? ਉਸ ਨੇ ਅਖਿਆ ਹਾਂ ਮੈਨੂੰ ਪਤਾ ਹੈ ਮੈ ਕਵੇ ਮਰਨਾਂ ਹੈ ਮੈ ਸ੍ਰੀ ਸਤਿਗੁਰਾਂ ਦੇ ਲੜ ਲਗਿਆ ਹਾਂ । ਸੌ ਜਦ ਉਸ ਦਾ ਝੜਾਈ ਕਰਨ ਦਾ ਸਮ ਅਇਆ { ਭਾਵ ਮਰਨ ਦਾ ਸਮਾ } ਤਾਂ ਉਸ ਨੇ ਘਰ ਦਿਆ ਨੂੰ ਆਖ ਦਿਤਾ ਹੁਣ ਮੈ ਝਾੜਾਈ ਕਰਨੀ ਹੈ ਤੁਸੀ ਰੋਣਾ ਨਹੀ ਏਹ ਆਖ ਕੇ ਉਹ ਝੜਾਈ ਕਰ ਗਿਆ ਉਸ ਦੀ ਇਕ ਭਰਜਾਈ ਬਾਹਰ ਗਈ ਹੋਈ ਸੀ ਜਦ ਉਹ ਘਰ ਆਈ ਤਾਂ ਉਸ ਨੇ ਵੇਖ ਕੇ ਚੀਕ ਮਾਰੀ, ਉਹ ਉਠ ਬੈਠਿਆ ਅਤੇ ਆਖਣ ਲਗਾ ਮੈ ਬੜੇ ਆਰਾਮ ਨਾਲ ਆਪਣੇ ਰਸਤੇ ਜਾਂਦਾ ਪਿਆ ਸੀ ਪਰ ਜਦ ਤੂੰ ਰੋਈ ਤਾਂ ਮੇਰੇ ਪੈਰ ਵਿਚ ਐਡੀ ਬਡੀ ਤਾਬੇ ਦੀ ਸੂਲ ਵਜੀ ਮੈਨੂੰ ਦੁਖੀ ਨਾਂ ਕਰੋ ਏਹ ਆਖਕੇ ਫਿਰ ਝੜਾਈ ਕਰ ਗਿਆ । ਸੋ ਏਹੋ ਜਹੇ ਜਥਿਆਂ ਨਾਲ ਰਹਿਣ ਵਾਲਿਆਂ ਤੇ ਵੀ ਨਾਮ ਰੰਗ ਹੁੰਦਾ ਹੈ ਜੇਹੜੇ ਹਰ ਦਮ ਆਪ ਭਗਵਾਨ ਦੀ ਅਗਿਆ ਵਿਚ ਰਹਿੰਕੇ ਜੀਵਨ ਬਤੀਤ ਕਰਦੇ ਹਨ । ਫਿਰ ਰਬ ਵੀ ਉਹਨਾਂ ਦੇ ਪਿਛੋਂ ਪਿਛੋਂ ਆਪ ਫਰਦਾ ਹੈ ਜਿਵੇ ਕਬੀਰ ਭਗਤ ਆਖਦੇ ਨੇ " ਮਨੁ ਦੇ ਰਾਮੁ ਲੀਆ ਹੈ ਮੋਲਿ " ਇਕ ਹੋਰ ਪੰਗਤੀ ਹੈ "ਪਾਛੈ ਲਾਗੌ ਹਰਿ ਫਿਰੈ ਕਹਿਤੁ ਕਬੀਰ ਕਬੀਰ " ਇਹ ਸਭ ਕੁਝ ਕਹਿਣ ਵਿਚ ਬੜਾ ਸੌਖਾ ਹੈ ਪਰ ਇਹ ਅਸਥਾਨ ਪਰਾਪਤ ਕਰਨਾ ਬੜਾ ਔਖਾ ਹੈ ਜਹਿੜੇ ਉਸ ਸਚੇ ਪਾਤਿਸਾਹ ਦੇ ਘਰ ਦੇ ਨੌਕਰ ਹੁੰਦੇ ਹਨ ਜਿਥੇ ਇਹ ਖਜਾਨੇ ਦੀ ਪ੍ਰਾਪਤੀ ਕਰਨੀ ਉਨਾਂ ਨੂੰ ਮੁਸ਼ਕਿਲ ਨਹੀ ਹੁੰਦੀ ਜੇਹਨਾਂ ਨੂੰ ਪਤਾ ਹੁੰਦਾ ਹੈ ਇਸ ਦੀ ਕੀ ਕੀਮਤ ਹੈ । ਅਗਰ ਕਿਸੇ ਅਣਜਾਣ ਦੇ ਹਥ ਇਹ ਕੀਮਤੀ ਲਾਲ ਆ ਵੀ ਜਾਵੇ ਤਾਂ ਉਸ ਨੂੰ ਗੁਆ ਬੈਠਦਾ ਹੈ, ਇਹ ਤਾਂ ਸਤਿ ਗੁਰ ਦਾ ਭੰਡਾਰ ਹੈ ਉਹ ਸਭ ਲਈ ਖੋਲ ਕੇ ਰਖਦਾ ਹੈ ਪਰ ਕਰਮਾ ਵਾਲਿਆ ਨੂੰ ਸਾਂਭਣ ਦੀ ਸੋਝੀ ਆਉਂਦੀ ਹੈ ਜਿਵੇ ਧਾਰਨਾਂ ਪੜਦੇ ਹੁੰਦੇ ਹਨ :- ਖੜੇ ਰਹਿਣ ਗੇ ਨਿਕਰਮਣ ਬੰਦੇ,ਜੇਨਾਂ ਭਾਗ ਮੰਦੇ ਭਾਗਾਂ ਵਾਲੇ ਲੰਗ ਜਾਣ ਗੇ । ਜਾ ਇਕ ਏਹ ਹੋਰ ਧਾਰਨਾ ਹੈ ।, ਦਿਤੀ ਬਾਂਗ ਵੀ ਨਾਂ ਜਾਗਦੇ ਭਾਗ ਜੇਹਿਨਾਂ ਦੇ ਮੰਦੇ ।

ਇਕ ਭਾਸ਼ਨ ਵਿਚ ਸਤਿਗੁਰੂ ਜੀ ਕ੍ਰਿਪਾ ਕਰਦੇ ਹਨ । ਕਿ ਪੰਡਤ ਜੀ ਕੋਲ ਬਹੁਤ ਬੰਦੇ ਆਪਣੀ ਆਪਣੀ ਬੁਧ ਅਨੁਸਾਰ ਆਕੇ ਸਵਾਲ ਪੁਛਦੇ ਹਨ ਕਿਉਕੇ ਉਹਨਾਂ ਵਿਚ ਇਹ ਗੁਣ ਹਨ ਬਾਕੀ ਹੋਰ ਸਾਰਿਆ ਨੂੰ ਨਹੀ ਪੁਛਦੇ ? ਹਰ ਇਕ ਗੁਣ ਮੇਹਨਤ ਜਾਂ ਕੁਰਬਾਨੀ ਨਾਲ ਹੀ ਪ੍ਰਾਪਤ ਹੁੰਦਾ ਹੈ । ਫਿਰ ਜਿਹਨੂੰ ਇਹ ਸੁਭਾਗ ਸ੍ਰੀ ਸਤਿਗੁਰੁ ਪ੍ਰਤਾਪ ਸਿੰਘ ਜੀ ਕੋਲੋ ਪ੍ਰਾਪਤ ਹੋਇਆ ਹੋਵੇ ਉਸ ਦੀਆ ਸਿਫਤਾਂ ਕੀ ਕਰ ਸਕਦੇ ਹਾਂ । ਉਹ ਆਪ ਤਰ ਜਾਂਦਾ ਹੈ ਅਤੇ ਕੁਲ ਨੂੰ ਵੀ ਤਾਰ ਦਿੰਦਾ ਹੈ ।

ਏਸੇ ਤਰਾਂ ਇਕ ਵਾਰ ਪੰਡਤ ਗੋਪਾਲ ਸਿੰਘ ਜੀ ਦੇ ਵੱਡੇ ਭਰਾ ਜਗਨ ਨਾਥ ਜੀ ਨੂੰ ਸਤਿਗੁਰਾਂ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ ਪਿੰਡ ਰਾਣੀ ਵਿਖੇ । ਪੰਡਿਤ ਗੋਪਾਲ ਸਿੰਘ ਸਾਧਾਂ ਦੀ ਸੰਗਤ ਕਰਨ ਵਾਲੇ ਅਤੇ ਸਾਧਾਂ ਦਾ ਜੀਵਨ ਗਰੈਹਿਣ ਕਰਕੇ ਆਪਣਾ ਜੀਵਨ ਸਾਦਾ ਬਤੀਤ ਕਰਦੇ ਸਨ, ਪਰ ਪੰਡਤ ਜਗਨ ਨਾਥ ਜੀ ਇਸ ਤੋ ਉਲਟ ਸਨ । ਜਿਹੜੇ ਆਪਣੇ ਛੋਟੇ ਭਰਾ ਪੰਡਤ ਗੋਪਾਲ ਸਿੰਘ ਨੂੰ ਸਿਖਿਆ ਦਿੰਦੌ ਸਨ । ਆਖਦੇ ਸੀ ਉਹੇ,ਤੂੰ ਛਡ ਏਹ ਸਾਧਾਂ ਦੀ ਸੰਗਤ ਪਿਤਾ ਪੁਰਖੀ ਵਿਚ ਆ ਉਹ ਅਜ ਆਪ ਪੰਡਤ ਹੁੰਦਿਆ ਹੋਇਆਂ ਪਿਤਾ ਪੁਰਖੀ ਨੂੰ ਵਿਸਾਰ ਕੇ, ਪਿਤਾ ਪੁਰਖੀ ਕੀ ਹੁੰਦੀ ਹੈ? ਇਸ ਦੇ ਉਲਟ ਹੋ ਗਏ ਸਨ ਪਰ ਛੋਟੇ ਭਰਾ ਗੋਪਾਲ ਸਿੰਘ ਨੇ ਤਾਂ ਉਸ ਤੋ ਵੀ ਉਚਾ ਅਸਥਾਨ ਪ੍ਰਾਪਤ ਕਰ ਲਿਆ ਸੀ ਜੋ ਸੁੱਚ ਸੋਧ ਤੇ ਭਜਨ ਬੰਦਗੀ ਕਰਕੇ ਆਪਣੇ ਗੁਰਾਂ ਤੋ ਅਸ਼ੀਰ ਬਾਦ ਪ੍ਰਾਪਤ ਕੀਤੇ ਸਨ ਜੋ ਪਿਤਾ ਪੁਰਖੀ ਤੋ ਵੀ ਵਡੀ ਸੁਖ ਦਾਈ ਸੀ । ਜਿਥੇ ਗੋਪਾਲ ਸਿੰਘ ਜੀ ਭਜਨ ਬੰਦਗੀ ਵਿਚ ਮਸਤ ਰਹਿੰਦੇ ਉਥੇ ਵਡੇ ਭਰਾਤਾਂ ਜੀ ਸ਼ਰਾਬ ਦੇ ਨਸ਼ੇ ਵਿਚ ਮਸਤ ਰਹਿੰਦੇ ਸਨ। ਜਦ ਉਹਨਾਂ ਸਤਿਗੁਰਾਂ ਦਾ ਦਰਸ਼ਨ ਕੀਤਾ ਅਤੇ ਮਥਾ ਟੇਕਿਆ ਤਾਂ ਸਚੇ ਪਾਤਸਾਹ ਜੀ ਅੰਮ੍ਰਿਤ ਦ੍ਰਿਸ਼ਟੀ ਕਰਕੇ ਪੁਛਿਆ “ ਤੂੰ ਸ਼ਰਾਬ ਪੀਦਾ ਹੈ? ਜਗਨ ਨਾਥ ਜੀ ਹਥ ਜੋੜ ਕੇ ਆਖਿਆ ਜੀ ਹਾਂ, ਬਹੁਤ ਪੀਦਾ ਹਾਂ । ਸਚੇ ਪਾਤਸਾਹ ਜੀ ਬਚਨ ਕੀਤਾ ਹੁਣ ਛਡ ਦੇ ! ਕ੍ਰਿਪਾ ਤਾਂ ਸਤਿਗੁਰ ਆਪਣੀ ਇਕ ਨਜਰ ਨਾਲ ਪਹਿਲਾਂ ਹੀ ਕਰ ਦਿਤੀ ਸੀ ਉਸ ਨਾਲ ਸੋਝੀ ਆ ਗਈ ਸੀ ਕੇ ਕੇਹੜਾ ਰਾਹ ਸਚਾ ਹੈ, ਇਸ ਲਈ ਹਥ ਜੋੜਕੇ ਸੱਤ ਬਚਨ ਆਖ ਦਿਤਾ । ਜੋ ਹਮੇਸ਼ਾ ਨਸ਼ੇ ਵਿਚ ਰਹਿਣ ਵਾਲਾ ਸੀ ਉਸ ਨੇ ਉਸੇ ਦਿਨ ਤੋ ਆਪਣੇ ਝੂਠੇ ਨਸ਼ੇ ਵਲ ਵੇਖਿਆ ਤਕ ਨਹੀ । ਇਹ ਸਤਿਗੁਰ ਦਾ ਦਰਸਨ ਹੀ ਐਸਾ ਹੈ ਇਥੇ ਵਡੇ ਵਡੇ ਨਸ਼ਿਆ ਵਾਲੇ ਤੇ ਬੜੀ ਹੈਂਕੜ ਰਖਣ ਵਾਲਿਆ ਦੇ ਸਿਰ ਇਕ ਨਜਰ ਨਾਲ ਝੁਕ

ਜਾਦੇਂ ਹਨ ਅਜ ਏਥੇ ਇਸ ਤਰਾਂ ਹੋਇਆ ਜਿਵੇ ਆਖਦੇ ਨੇ ਕਿ ਬੇੜੀ ਨਾਲ ਲੋਹਾ ਵੀ ਤਰ ਜਾਦਾਂ ਹੈ । ਪੰਡਤ ਗੋਪਾਲ ਸਿੰਘ ਜੀ ਦੀ ਸੇਵਾ ਦਾ ਫਲ ਇਸ ਤਰਾਂ ਹੋਇਆਂ ਕਿ ਉਹਨਾਂ ਦੇ ਭਰਾਤਾ ਦਾ ਜੀਵਨ ਬਦਲ ਗਿਆ ਹੁਣ ਇਸ ਸੰਸਾਰ ਤੇ ਆਕੇ ਕੁਝ ਖਟ ਕੇ ਜਾਣ ਗੇ। ਇਸੇ ਤੇ ਇਕ ਸਾਖੀ ਹੋਰ ਜੋ ਸੱਚੇ ਪਾਤਸਾਹ ਟੇਪ ਭਾਸ਼ਨ ਵਿਚ ਕ੍ਰਿਪਾ ਕਰਦੇ ਹਨ । ਸ੍ਰੀ ਗੁਰੁ ਨਾਨਕ ਦੇਵ ਸੱਚੇ ਪਾਤਸਾਹ ਜੀ ਦੇ ਸਮੇ ਦੋ ਸ੍ਰੀਰ ਇਕ ਥਾਂ ਰਹਿਣ ਵਾਲੇ ਸਨ ਪਰ ਦੋਨਾਂ ਦੇ ਰਾਹ ਵਖਰੇ ਵਖਰੇ ਸਨ ਉਹ ਦੋਨੋ ਇਕੱਠੇ ਹੀ ਘਰਾਂ ਤੇ ਨਿੱਕਲਦੇ ਤੇ ਰਾਹ ਵਿਚ ਜਾ ਕੇ ਦੋ ਰਸਤੇ ਅਖਤਿਆਰ ਕਰ ਲੈਦੇ ਅਤੇ ਵਾਪਸੀ ਵਿਚ ਉਸੇ ਜਗਾ ਤੇ ਇਕ ਦੂਸਰੇ ਦੀ ਉਡੀਕ ਕਰਦੇ ਸਨ । ਏਹਨਾਂ ਵਿਚੋ ਇਕ ਸ੍ਰੀ ਗੁਰੁ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਜਾਂਦਾ ਤੇ ਦੂਸਰਾ ਗਲਤ ਪਾਸੇ ਕੰਜਰਾਂ ਦੇ ਜਾਂਦਾ ਸੀ । ਇਕ ਦਿਨ ਕੀ ਹੋਇਆ ਕਿ ਜਹੜਾ ਕੰਜਰਾ ਦੇ ਜਾਂਦਾ ਸੀ । ਉਹ ਜਰਾਂ ਕੂ ਪਹਿਲਾ ਆਗਿਆ ਤੇ ਬੈਠਾ ਆਪਣੇ ਸਾਥੀ ਦੀ ਉਡੀਕ ਕਰਦੇ ਕਰਦੇ ਨੇ ਹਥਾਂ ਨਾਲ ਜਮੀਨ ਪਟਣੀ ਸ਼ੁਰੂ ਕਰ ਲਈ ਤਾਂ ਵੇਂਖਿਆ,ਉਥੇ ਇਕ ਮਿਟੀ ਦਾ ਭਾਡਾਂ ਪਿਆ ਹੈ ਜਿਸ ਨੂੰ ਚਾਟੀ ਆਖਦੇ ਨੇ ਉਸ ਨੇ ਏਹ ਭਾਂਡਾ ਬਾਹਰ ਕਡਿਆ ਤਾਂ ਕੀ ਵੇਖਦਾ ਹੈ ਕਿ ਇਸ ਵਿਚ ਕੋਲੇ ਹਨ ਓਸੁ ਨੇ ਸਾਰੇ ਕੋਲੇ ਬਾਹਰ ਕਢੇ ਤਾਂ ਉਸ ਨੂੰ ਉਹਨਾਂ ਵਿਚੋ ਇਕ ਮੋਹਰ {ਉਸ ਸਮੇ ਦਾ ਇਕ ਸੋਨੇ ਦਾ ਸਿਕਾ } ਮਿਲੀ ਉਹ ਮੋਹਰ ਲੈਕੇ ਬੱੜਾ ਖੁਸ਼ ਬੈਠਾ ਸੀ,ਆਪਣੇ ਸਾਥੀ ਦੀ ਉਡੀਕ ਵਿਚ, ਏਨੇ ਨੂੰ ਕੀ ਵੇਖਦਾ ਹੈ ਕਿ ਉਸ ਦਾ ਸਾਥੀ ਤੁਰਿਆ ਆਉਂਦਾ ਹੈ ਪਰ ਲਗੜਾਂਦਾ ਆਉਂਦਾ ਹੈ ਉਸ ਦੇ ਪੈਰ ਵਿਚ ਇਕ ਬਹੁਤ ਵਡੀ ਸੂਲ ਵਜੀ ਹੋਈ ਸੀ {ਭਾਵ ਕੰਡਾ ਵਜਿਆਂ ਸੀ }ਉਸ ਨੂੰ ਤੁਰਨਾ ਮੁਸ਼ਕਿਲ ਹੋ ਗਿਆ ਸੀ ਜਦ ਉਹ ਕੋਲ ਆਇਆ ਤਾਂ ਜੇਹੜਾਂ ਪਹਿਲਾ ਉਡੀਕ ਦਾ ਸੀ ਉਹ ਹਸ ਕੇ ਆਖਣ ਲੱਗਾ ? ਕਿਉ ਕੀ ਗਲ ਹੈ ਤੂੰ ਤੇ ਭਲੇ ਪਾਸੇ ਜਾਂਦਾ ਸੈ ਮੈ ਕੰਜਰਾ ਦੇ,ਵੇਖ ਮੈਨੂੰ ਮੋਹਰ ਮਿਲੀ ਹੈ ਤੇ ਤੈਨੂੰ ਕੀ ਤੁਰ ਵੀ ਨਹੀ ਹੁੰਦਾ ਵੇਖਿਆ ਈ, ਕਿਹੜਾ ਪਾਸਾ ਮਾੜਾ ਤੇ ਕੇਹੜਾ ਚੰਗਾ ਈ । ਏਹ ਸੁਣ ਕੇ ਉਹ ਚੁਪ ਤੇ ਰਿਹਾ ਪਰ ਸੰਸਾਰੀ ਜੀਵ ਭਾਵੇ ਕਿੰਨਾ ਸਮਝਦਾਰ ਹੋਵੇ ਪਰ ਪਿਰ ਵੀ ਕਲਜੁਗ ਕਦੀ ਕਦੀ ਉਸ ਨੂੰ ਵੀ ਹਲਾ ਦਿੰਦਾ ਹੈ । ਇਸ ਲਈ ਥੋੜੀ ਦੇਰ ਲਈ ਏਹ ਦਿਲ ਵਿਚ ਤਾਂ ਆਈ, ਕਿ ਹੈ ਤਾਂ ਠੀਕ ਪਰ ਚੁਪ ਚਾਪ ਆਪਣੇ ਆਪਣੇ ਘਰ ਚਲੇ ਗਏ । ਦੂਸੇ ਦਿੱਨ ਜਦ ਉਹ ਫਿਰ ਆਪਣੇ ਆਪਣੇ ਰਸਤੇ ਗਏ ਤਾਂ ਗੁਰੂ ਨਾਨਕ ਦੇਵ ਜੀ ਦੇ ਸੇਵਕ

ਨੇ ਕਲ ਬੀਤੀ ਵਾਰਤਾ ਸਾਰੀ ਸਤਿ ਗੁਰਾਂ ਨੂੰ ਦਸੀ ਆਪਣਾ ਭਲੇਖਾ ਦੂਰ ਕਰਨ ਲਈ ।

ਏਹ ਸਭ ਕੁਝ ਸੁਣ ਕੇ ਸਤਿ ਗੁਰੂ ਜੀ ਬੱਚਨ ਕੀਤਾ., ਸੁਣ ਭਾਈ ਸਿਖਾ ਤੂੰ ਉਸ ਨੂੰ ਦਸ ਦੇਵੀ ਕਿ ਜੇੜਾ ਭੰਡਾ ਉਸ ਨੂੰ ਕੋਲਿਆ ਦਾ ਭਰਿਆ ਮਿਲਿਆ ਹੈ ਉਹ ਸਾਰਾ ਮੋਹਰਾ ਦਾ ਭਰਿਆ ਸੀ ਪਰ ਜਿਦਾ ਜਿਦਾ ਹਰ ਰੋਜ ਉਹ ਕੁਕਰਮ ਕਰਦਾ ਗਿਆ ਉਹ ਕੋਲੇ ਹੁੰਦੀਆ ਗਈਆ । ਏਹ ਇਕ ਵੀ ਤਾਂ ਬਚੀ ਹੈ ਕਿ ਉਹ ਹਰ ਰੋਜ ਜਦ ਤੂੰ ਏਥੋਂ ਦਰਸਨ ਕਰਕੇ ਜਾਂਦਾ ਸੀ ਤਾਂ ਉਹ ਤੇਰੇ ਦਰਸਨ ਕਰ ਲੈਦਾ ਸੀ ਇਸ ਲਈ ਏਹ ਇਕ ਮੋਹਰ ਬਚ ਗਈ ਨਹੀ ਤਾਂ ਏਹ ਵੀ ਇਸ ਨੂੰ ਕੋਲਾ ਹੀ ਮਿਲਣਾ ਸੀ । ਹੁਣ ਤੇਰੇ ਸੂਲ ਵਜਨ ਦਾ ਕਾਰਨ ਏਹ ਹੈ ਕਿ ਤੂੰ ਕਿਸੇ ਨੂੰ ਮਾਰ ਕੇ ਸੂਲੀ ਚੜਨਾ ਸੀ { ਭਾਵ ਫਾਂਸੀ ਹੋਣੀ ਸੀ } ਪਰ ਤੂੰ ਭਲੇ ਪਾਸੇ ਆਉਂਦਾ ਸੀ ਇਸ ਲਈ ਤੇਰਾ ਉਹ ਸੂਲ ਨਾਲ ਸੰਕਟ ਕੱਟਿਆ ਗਿਆ । ਏਹ ਸਭ ਸੁਣ ਕੇ ਉਹ ਚਰਨੀ ਢੈ ਪਿਆ ਤੇ ਸਾਰੀ ਵਾਰਤਾ ਉਸ ਨੇ ਆਕੇ ਆਪਣੇ ਸਾਥੀ ਨੂੰ ਦਸੀ ਤਾਂ ਉਸ ਦੀਆ ਵੀ ਅੱਖਾ ਖੁਲ ਗਈਆਂ ਸਤਿਗੁਰਾਂ ਦੇ ਬਚਨ ਸੁਣ ਕੇ ਉਸ ਨੂੰ ਵੀ ਗਿਆਨ ਹੋ ਗਿਆ ਕਿ ਸੀਤਗੁਰ ਦੇ ਪਾਸੇ ਜਾਦਿਆ ਦੁਖ ਰੋਗ ਸੋਂਗ ਪਾਪ ਸਭ ਕਟੇ ਜਾਦੇ ਹਨ । ਏਸੇ ਤਰਾਂ ਪੰਡੱਤ ਜਗਨ ਨਾਥ ਜੀ ਦਾ ਵੀ ਅਜ ਆਪਣੇ ਛੋਟੇ ਭਰਾ ਨੂੰ ਮਿਲ ਦੇ ਰਹਿਣ ਕਰਕੇ ਅਜ ਉਹਨਾਂ ਦਾ ਵੀ ਬਚਾ ਹੋ ਗਿਆ ਕਿਉਂਕੇ ਪੰਡਤ ਗੋਪਾਲ ਸਿੰਘ ਜੀ ਸ੍ਰੀ ਸਤਿਗੁਰਾਂ ਦੀ ਸੇਵਾ ਵਿਚ ਰਹਿਦੇ ਸਨ । ਸ੍ਰੀ ਸਤਿ ਗੁਰੁ ਪ੍ਰਤਾਪ ਸਿੰਘ ਜੀ ਦੇ ਸਮੈ ਜਿਨੇ ਵੀ ਸਾਧ ਸੰਤ ਸਨ ਉਹ ਸਾਰੇ ਹੀ ਪ੍ਰੇਮ ਰਸ ਵਿਚ ਭਿਜੇ ਰਹਿੰਦੇ ਸੀ । ਜੇਹਨਾਂ ਨੇ ਉਹਨਾਂ ਦੇ ਦਰਸਨ ਕੀਤੇ ਉਹੇਨਾਂ ਨੂੰ ਪਤਾ ਹੈ ਜਿਵੇ ਲੰਗਰ ਦੀ ਸੇਵਾ ਕਰਨ ਵਾਲੇ ਸੰਤ ਰਤਨ ਸਿੰਘ ; ਸੰਤ ਮੰਗਲ ਸਿੰਘ ਸਨ । ਹੋਰ ਵੀ ਬਹੁਤ ਸਾਰੇ ਨਾਲ ਹੂੰਦੇ ਸੀ । ਜਿਹਨਾਂ ਤੇ ਸਤਿਗੁਰਾਂ ਦੀ ਬਹੁਤ ਕ੍ਰਿਪਾ ਹੁੰਦੀ ਸੀ ਏਨੀ ਭਜਨ ਬੰਦਗੀ ਹੁੰਦੀ ਸੀ ਕਿ ਉਹਨਾਂ ਦਾ ਇਸ ਦੁਨੀਆਂ ਤੇ ਹੋਰ ਕਿਸੇ ਪਾਸੇ ਧਿਆਨ ਹੀ ਨਹੀ ਸੀ ਜਾਂਦਾ । ਜਿਵੇ ਪੰਡਤ ਜੀ ਦਿਵਾਨ ਲਾਣ ਸਮੇ ਪ੍ਰੇਮ ਰਸ ਵਿਚ ਮਸਤ ਹੋ ਜਾਦੇ ਏਸੇ ਤਰਾਂ ਉਹ ਵੀ ਆਪਣੀ ਸੇਵਾ ਕਰਨ ਵਿਚ ਪ੍ਰੇਮ ਵਿਚ ਰੰਗੇ ਰਹਿੰਦੇ ਸਨ । ਪੰਡਤ ਜੀ ਦਸਿਆ ਕੇ ਕਈ ਵਾਰ ਉਮਰ ਛੋਟੀ ਹੋਣ ਕਰਕੇ ਮਤ ਥੋੜੀ ਅਨੁਸਾਰ ਮੈ ਗਲਤੀ ਵੀ ਕਰਨ ਲਗਦਾ ਸੀ ਤਾਂ ਸਚੇ ਪਾਤਸਾਹ ਆਪ ਹੀ ਬਚਾ ਲੈਦੇ । ਜਿਸ ਤਰਾਂ ਗੁਰੁ ਗੋਬਿੰਦ ਸਿੰਘ ਜੀ ਆਪਣੇ ਸਿਖ ਜੋਗਾ ਸਿੰਘ ਨੂੰ ਗਲਤੀ ਕਰਨ ਸਮੇ ਬਚਾ ਲਿਆ ਸੀ । ਇਸੇ ਤਰਾਂ ਸ੍ਰੀ ਸਤਿਗੁਰੂ

ਪ੍ਰਪਾਤ ਸਿੰਘ ਜੀ ਵੀ ਆਪਣੇ ਸਿਖਾਂ ਵਲ ਮੇਹਰ ਕਰਦੇ ਸੀ । ਪੰਡਤ ਜੀ ਨੂੰ ਤਾਂ ਜਿਥੈ ਦੌਰਾ ਹੁੰਦਾ ਹਰ ਥਾਂ ਨਾਲ ਲੈਕੇ ਹੀ ਜਾਦੇ । ਇਕ ਵਾਰੀ ਸਚੇਂ ਪਾਤਸਾਹ ਜੀ ਪੰਡਿਤ ਜੀ ਨੂੰ ਹੁਕਮ ਕੀਤਾ ਤੂੰ ਕਲ ਨੂੰ ਮੇਰੇ ਨਾਲ ਦੌਰੇ ਤੇ ਜਾਣਾਂ ਹੈ ।ਅਗੋ ਪੰਡਤ ਜੀ ਉਤਰ ਵਿਚ ਕਿਹਾ ਮੈ ਪਿੰਡ ਜਾਣਾ ਹੈ । ਸੱਚੇ ਪਾਤਸਾਹ ਬਚਨ ਕੀਤਾ ਪਿੰਡ ਫਿਰ ਚਲਾ ਜਾਈ । ਇਹ ਸੁਣ ਕੇ ਪੰਡਤ ਜੀ ਚੁਪ ਰਹੇ ਪਰ ਦਿਲ ਵਿਚ ਮਤਾ ਪਕਾ ਲਿਆ ਕਿ ਇਹਨਾਂ ਨੇ ਤਾਂ ਦੌਰੇ ਤੇ ਦਿਨ ਚੜੇ ਜਾਣਾਂ ਹੈ । ਮੈ ਸਵੇਰੇ ਤੜਕੇ ਉਠ ਕੇ ਪਿੰਡ ਨੂੰ ਚਲਾ ਜਾਵਾਂ ਗਾ ਪਰ ਇਸ ਵਾਰ ਦੌਰੇ ਤੇ ਨਹੀ ਜਾਣਾ, ਮੈ ਪਿੰਡ ਹੁਣ ਜਰੂਰ ਜਾਣਾਂ ਹੈ ਇਹ ਠਾਨ ਕੇ ਸਭ ਕੁਝ ਤਿਆਰੀ ਕਰ ਕੇ ਸੌ ਗਏ, ਪਰ ਹੁਣ ਪਤਾ ਹੋਇਆ ਕੀ ? ਸਵੇਰੇ ਪੰਡਤ ਜੀ ਨੂੰ ਜਾਗ ਹੀ ਨਾਂ ਆਈ ਦੇਰ ਨਾਲ ਉਠੇ ਤਾਂ ਕੀ ਵੇਖਣ ਸਾਰੇ ਦੋਰੇ ਲਈ ਤਿਆਰ ਹਨ ਜਦ ਪੰਗਤ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਗੇ ਆਏ ਤਾਂ ਸਚੇਂ ਪਾਤਸਾਹ ਹਸ ਪਏ, ਬਚਨ ਕੀਤਾ ਤੂੰ ਤਾਂ ਪਿੰਡ ਨੂੰ ਜਾਣਾ ਸੀ ? ਅਗੋ ਉਹ ਵੀ ਉਹਨਾਂ ਦੇ ਕੌਤਕਾ ਨੂੰ ਸਮਝਣ ਵਾਲੇ ਸਨ ਹਥ ਜੋੜ ਕੇ ਅਖਿਆ ਜਾਣ ਦਿਉ ਗੇ ! ਤਾਂ ਹੀ ਜਾਵਾ ਗਾ । ਇਹ ਵੀ ਗੁਰੁ ਤੇ ਸਿਖ ਦਾ ਪਿਆਰ ਹੈ ਗੁਰੁ ਆਪਣੇ ਸਿਖ ਦੀ ਛੋਟੇ ਬੱਚੀਆ ਵਾਗ ਰਖਿਆ ਕਰਦਾ ਹੈ ਅਗੋ ਜੇਹੜੇ ਆਸ਼ਕੀ ਸਿਖ ਨੇ ਆਪਾ ਗੂਰੂ ਨੂੰ ਸੌਪਿਆ ਹੂੰਦਾ ਹੈ ਉਹ ਵੀ ਬਚਿਆ ਵਾਗ ਜੋ ਦਿਲ ਵਿਚ ਹੋਵੇ ਆਖ ਦਿੰਦਾ ਹੈ, ਗੁਰੂ ਉਸ ਦੀ ਮੰਨਦਾ ਵੀ ਹੈ ਤੇ ਮਨਾਦਾ ਵੀ ਹੈ ।

ਪਰ ਸਤਿਗੁਰ ਆਪਣੇ ਸਿਖ ਦੀ ਖੁਸ਼ੀ ਦਾ ਪੂਰਾ ਖਿਆਲ ਰਖਦਾ ਹੈ । ਜਿਸ ਵਕਤ ਉਸ ਦੋਰੇ ਤੇ ਪੰਡਤ ਜੀ ਨੇ ਦਿਵਾਨ ਲਾਇਆ ਫਿਰ ਦਸਦੇ ਸੀ ਕਿ ਮੈਨੂੰ ਪਹਿਲਾਂ ਨਹੀ ਸੀ ਪਤਾ ਕਿ ਏਹਨਾਂ ਅਨੰਦ ਆਵੇ ਗਾ ਉਸ ਦਿਵਾਨ ਵਿਚ ਬਹੁਤ ਆਨੰਦ ਆਇਆ ਬਹੁਤ ਸਿਖਾ ਭਜਨ ਪੁਛਿਆ ਜੇਕਰ ਇਸ ਦੋਰੇ ਤੇ ਮੈਂ ਨਾ ਜਾਂਦਾ ਤਾਂ ਪਛਤਾਣਾ ਸੀ । ਫਿਰ ਇਸ ਤੋ ਬਾਦ ਪੰਡਤ ਜੀ ਇਹ ਠਾਨ ਲਈ ਕੇ ਸਤਿਗੁਰੂ ਜੀ ਜੋ ਹੁਕਮ ਕਰਦੇ ਮੈਨੂੰ ਉਸ ਵਿਚ ਖੁਸ਼ੀਆਂ ਮਿਲਦੀਆਂ ਹਨ ।

ਗੁਰੂ ਜਿਹਾ ਨਾ ਕੋਈ ਹੋਰ, ਗੁਰੂ ਮੇਰੀ ਬੁਧ ਬਲ ਗੁਰ ਮੇਰਾ ਜੋਰ।
ਗੁਰ ਮੇਰੀ ਕਰੇ ਸਦਾਂ ਪ੍ਰਤਿਪਾਲ; ਮੋਹੇ ਨਿਰ ਗੁਣ ਹੈ ਤੇਰਾ ਤਾਣ ।
ਅਵਗੁਣ ਮੇਟ ਰਖੋ ਸਰਣਾਈ ; ਛੌਡ ਜੰਜਾਲ ਸਰਨ ਤੇਰੀ ਆਈ ।

ਇਸ ਤੋ ਬਾਦ ਫਿਰ ਸਤਿਗੁਰ ਜੀ ਜਿਥੇ ਵੀ ਦੋਰਿਆਂ ਤੇ ਜਾਂਦੇ ਪੰਡਤ ਜੀ ਨਾਲ ਹੀ ਜਾਂਦੇ, ਪੰਡਤ ਜੀ ਦਸਿਆ ਸਭ ਤੋ ਪਹਿਲਾ ਦੋਰਾ ਥਾਈਲੈਂਡ ਦਾ ਹੋਇਆ । ਫਿਰ ਈਸਟ ਅਫਰੀਕਾਂ ਦਾ ਪਹਿਲਾ ਦੋਰਾ ।

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰਿਆਂ ਨਾਲ

# ਪੰਡਿਤ ਗੋਪਾਲ ਸਿੰਘ ਜੀ ਦੇਸ ਅਤੇ ਪ੍ਰਦੇਸਾਂ ਵਿੱਚ ।

### ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਹਿਲਾ ਦੋਰਾ
### ਈਸਟ ਅੱਫਰੀਕਾ ਵਿਚ ਪਾਣੀ ਵਾਲੇ ਜਹਾਜ ਰਾਹੀ ।।

**ਉਸ ਸਮੇਂ ਈਸਟ ਅਫਰੀਕਾਂ ਨੈਰੋਬੀ ਵਿਚ ਨਾਮਧਾਰੀ ਸੰਗਤ ਬਹੁਤ ਹੀ ਥੋੜੀ ਸੀ ਪਰ ਉਹ ਹਫਤੇ ਵਿਚ ਇਕ ਵਾਰੀ ਸਾਰੇ ਕਠੇ ਹੋਕੇ ਸੂਬਾ ਲਾਲ ਸਿੰਘ ਜੀ ਜੋ ਅਜੇ ਸੂਬੇ ਨਹੀ ਸੀ ਥਾਪੇ ਉਹਨਾਂ ਦੇ ਘਰ ਨਾਮ ਸਿਮਰਨ ਕਰਦੇ ਹੁੰਦੇ ਸੀ । ਉਸ ਵਕਤ ਦਾ ਮਹੋਲ ਏਹੋ ਜਿਹਾ ਸੀ ਜਿਵੇ ਜੰਗਲ ਘਾ ਜਾ ਹੋਰ ਵੇਲ ਬੂਟਿਆ ਨਾਲ ਭਰਿਆ ਹੋਵੇ ਅਤੇ ਉਸ ਵਿਚ ਕੋਈ ਫੁਲ ਹੋਵੇ ਵੀ ਤਾਂ ਨਜ਼ਰ ਆਉਣਾ ਮੁਸ਼ਕਿਲ ਹੁੰਦਾ ਹੈ ਇਸੇ ਤਰਾਂ ਇਸ ਸੰਗਤ ਦਾ ਹਾਲ ਸੀ ਸਾਰੇ ਪਾਸੇ ਕੰਡਿਆ ਵਾਂਗ ਮਾਸ ਤੇ ਸ਼ਰਾਬ ਦਾ ਭੰਡਾਰ ਖੁਲਿਆ ਹੋਇਆ ਸੀ ਜਿਥੋ ਕਿ ਕਿਸੇ ਨੂੰ ਵੀ ਇਸ ਤੋ ਬਚਣਾ ਮੁਸ਼ਿਕਲ ਸੀ ਜੋ ਭਾਰਤ ਤੋ ਵੀ ਆਏ ਹੋਏ ਸੀ ਉਹ ਵੀ ਇਸੇ ਮਹੋਲ ਵਿਚ ਮਸਤ ਸਨ । ਹੋਰ ਪਾਸੇ ਕੋਈ ਵੇਖਦਾ ਹੀ ਨਹੀ ਸੀ, ਤੇ ਨਾਂ ਹੀ ਕੋਈ ਏਥੇ ਇਹਨਾਂ ਨੂੰ ਸਮਝਾਉਣ ਵਾਲਾ ਅਇਆ ਸੀ, ਉਸ ਵਕਤ ਏਥੇ ਰਹਿਣ ਵਾਲੇ ਨਾਮਧਾਰੀ ਸਿਖਾਂ ਵਿਚੋ ਅਰਜਨ ਸਿੰਘ ਵਿਰਦੀ ਨੇ ਸਤਿਗੁਰਾਂ ਅਗੋਂ ਅਰਜ ਕੀਤੀ ਸੱਚੇ ਪਾਤਸਾਹ ਜੀ ਏਥੇ ਦਰਸਨ ਦਿਉ । ਸਤਿਗੁਰਾਂ ਪਤਾ ਨਹੀ ਕੇਹਦੀ ਦਿਲ ਦੀ ਪੁਕਾਰ ਸੁਣੀ ਤੇ ਅਰਜ ਮੰਜੂਰ ਹੋ ਗਈ । ਉਸ ਵਕਤ ਦੀ ਇਹ ਸਾਰੀ ਸੰਗਤ ਦੇ ਸਾਥ ਨਾਲ ਸੂਬਾ ਲਾਲ ਸਿੰਘ, ਬਾਬੂ ਮੇਹਰਬਾਨ ਸਿੰਘ ਅੱਤੇ ਕੇਸਰ ਸਿੰਘ ਏਨਾਂ ੧੬ ਸ੍ਰੀਰਾ ਦੀਆ ਪ੍ਰਮਿੰਟਾਂ ਭੇਜ ਕੇ ਸਤਿਗੁਰਾਂ ਦੀਆ ਖੁਸ਼ੀਆ ਅਤੇ ਇਸ ਧਰਤ ਦੇ ਭਾਗ ਜਗਾਏੈ ।**

**੧੯੫੩ ਈ; ਵਿਚ ਸ੍ਰੀ ਸਤਿਗੁਰੁ ਪ੍ਰਤਾਪ ਦਿੰਘ ਜੀ ਪਹਿਲੀ ਵਾਰ ਈਸਟ ਅਫਰੀਕਾਂ ਦੀ ਧਰਤੀ ਨੂੰ ਭਾਗ ਲਾਣ ਲਈ ਪਾਣੀ ਵਾਲੇ ਜਹਾਜ ਰਾਹੀ ਕਿਰਪਾ ਕੀਤੀ ਇਹ ਏਹੋ ਜਿਹਾ ਦੌਰਾ ਸੀ ਜਿਸ ਵਿਚ ਬਹੁਤ ਮੁਸ਼ਕਲਾਂ ਦਾ ਸਾਮਣਾ ਕਰਨਾ ਪਿਆ**

ਸੀ ਕਿਉਂਕੇ ਉਸ ਵਕਤ ਇਹ ਧਰਤੀ ਇਕ ਹੜਮੱਬਾ ਧਰਤੀ ਸੀ, ਹਾਲੇ ਇਸ ਧਰਤੀ ਤੇ ਵਸਣ ਵਾਲਿਆ ਨੂੰ ਕੋਈ ਸਿਧਾ ਮਾਰਗ ਦਿਖਾਣ ਵਾਲਾ ਸਾਧ ਸੰਤ ਨਹੀ ਸੀ ਆਇਆ ਕਿਉਕੇ ਜਿਹੜੇ ਆਪਣੇ ਦੇਸ ਤੋ ਵੀ ਆਏ ਹੋਏ ਸਨ, ਉਹ ਵੀ ਏਥੇ ਆਕੇ ਆਪਾ ਭੁਲ ਬੈਠੇ ਸਨ ॥ ਪਰ ਅਜ ਉਸ ਦੇ ਭਾਗ ਜਗਾਣ ਲਈ ਭਗਵਾਨ ਰੂਪ ਸ੍ਰੀ ਸਤਿਗੁਰੁ ਪ੍ਰਤਾਪ ਸਿੰਘ ਜੀ ਬਹੁਤ ਕਠਨਾਈਆ ਦਾ ਸਾਹਮਣਾਂ ਕਰਕੇ ਆਪ ਉਥੇ ਆ ਪਹੁੰਚੇ, ਜਿਸ ਤਰਾਂ ਜਦ ਧਰਤੀ ਤੇ ਬਹੁਤ ਪਾਪ ਹੋਣ ਤਾਂ ਉਹ ਭਗਵਾਨ ਅਗੋਂ ਪੁਕਾਰ ਕਰਦੀ ਹੈ ਕਿ ਮੇਰੀ ਰਖਿਆ ਕਰੌ । ਜਿਵੇ ਇਹ ਇਕ ਧਾਰਨਾ ਪ੍ਰੜਦੇ ਹੁੰਦੇ ਹਨ :- " ਮੈਥੋਂ ਭਾਰ ਝੱਲਿਆ ਨਹੀ ਜਾਂਦਾ, ਧਰਤੀ ਪੁਕਾਰ ਕਰਦੀ "। ਕਿਉਕੇ ਉਸ ਦੀ ਪੁਕਾਰ ਭਗਵਾਨ ਤੋ ਸਿਵਾਏ ਹੋਰ ਕੋਈ ਵੀ ਸੁਨਣ ਵਾਲਾ ਨਹੀ ਹੁੰਦਾ । ਇਸੇ ਤਰਾਂ ਅਜ ਇਸ ਧਰਤੀ ਦੀ ਉਕਾਰ ਪ੍ਰਵਾਨ ਹੌ ਗਈ । ਧਰਤੀ ਨੂੰ ਪਤਾ ਸੀ ਕਿ ਉਸ ਤੇ ਹੁੰਦੇ ਜੁਲਮ ਹੋਰ ਕੋਈ ਨਹੀ ਦੂਰ ਕਰ ਸਕਦਾ ਸਿਵਾਏ ਭਗਵਾਨ ਤੌਂ ਜਿਸ ਤਰਾਂ ਵਡੇ ਵਡੇ ਤੀਰਥ ਵੀ ਸਾਧਾਂ ਸੰਤਾ ਦੇ ਚਰਨਾਂ ਦੀ ਧੂੜੀ ਲਈ ਲੋਚਦੇ ਹਨ ਉਹ ਆਖਦੇ ਹਨ ਪਾਪਾ ਨਾਲ ਭਰੇ ਲੋਕ ਉਥੈ ਜਾਕੇ ਇਸ਼ਨਾਨ ਕਰਕੇ ਆਪਣੇ ਪਾਪ ਦਾ ਭਾਰ ਛਡ ਆਉਦੇ ਹਨ ਪਰ ਜਦ ਸਾਧਾਂ ਦੇ ਚਰਨ ਪੈਂਧੇ ਹਨ ਤਾਂ ਉਹ ਤੀਰਥ ਉਸ ਨਾਲ ਪਵਿਤਰ ਹੋ ਜਾਦਾ ਹੈ ਇਸ ਲਈ ਉਹ ਸਾਧਾਂ ਦੀ ਧੂੜੀ ਲਈ ਲੋਚਦੇ ਹਨ। ਏਸੇ ਤਰਾਂ ਉਹਥੇ ਦੀ ਧਰਤੀ ਨੂੰ ਵੀ ਪਤਾ ਸੀ ਕਿ ਸਤਿਗੁਰਾਂ ਦੇ ਚਰਨ ਰਖ ਦਿਆ ਹੀ ਮੇਰੇ ਭਾਗ ਬਦਲ ਜਾਣ ਗੇ ਇਸ ਲਈ ;-

ਧਰਤੀ ਤਰਸ ਦੀ ਉਸ ਦੇ ਦਿਦਾਰਾ ਨੂੰ
ਨਾ ਉਹ ਭੁਲੀ ਸੀ ਪਹਿਲੇ ਉਪਕਾਰਾ ਨੂੰ ।

ਪੁਕਾਰ ਦੀ ਖਿਚ ਵੀ ਇਕ ਅਨੋਖੀ ਖਿਚ ਹੂੰਦੀ ਹੈ ਉਸ ਨੂੰ ਪੂਰਾ ਕਰਨ ਲਈ ਭਗਵਾਨ ਕੋਈ ਨਾ ਕੋਈ ਢੰਗ ਬਣਾ ਲੈਦਾ ਹੈ । ਸਤਿਗੁਰੂ ਆਪਣੇ ਕਿਸੇ ਨਾ ਕਿਸੇ ਸਿਖ ਨੂੰ ਸ਼ੋਭਾ ਦੇਕੇ ਉਹ ਕਮ ਕਰਾ ਲੈਦਾ ਹੈ । ਉਸ ਵਕਤ ਸਚੇ ਪਾਤਸਾਹ ਪਾਣੀ ਵਾਲੇ ਜਹਾਜ ਵਿਚ ਆਏ ਸਨ ਜਦ ਜਹਾਜ ਮਮਬਾਸੇ ਪੋਰਟ ਤੇ ਪਹੁੰਚਾ ਤਾ ਕੁਝ ਸ੍ਰੀਰ ਨੈਰੋਬੀ ਤੋ ਸਤਿਗੁਰਾਂ ਨੂੰ ਲੈਣ ਵਾਸਤੇ ਕਾਰਾਂ ਲੈਕੇ ਉਥੇ ਪਹੁੰਚੇ ਹੋਏ ਸਨ ਜਦ ਮੱਮਬਾਸੇ ਜਹਾਜ ਤੌਂ ਸਚੇ ਪਾਤਸਾਹ ਉਤਰੇ ਤਾਂ ਉਸੇ ਵਕਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਐਲਾਨ ਕਰ ਦਿਤਾ, ਕਿ ਅਸੀ ਮਾਸ ਖਾਣ ਤੇ ਸ਼ਾਰਾਬ ਪੀਣ ਵਾਲਿਅ ਦੇ ਘਰ ਦਾ

ਅਨ ਜਲ ਨਹੀ ਕਰਨਾ ਨਾਂ ਹੀ ਸੁਕੀ ਰਸਤ ਲੈਣੀ ਹੈ । ਭਾਵ ਏਹੋ ਜਹੇ ਘਰ ਦੇ ਪੈਸੇ ਵੀ ਨਹੀ ਲੈਣੇ । ਸ੍ਰੀ ਸਤਿਗੁਰਾਂ ਦੇ ਸੁਆਗਤ ਲਈ ਕੁਝ ਸੰਗਤ ਜੋ ਬਾਹਰੋਂ ਵੀ ਆਈ ਹੋਈ ਸੀ, ਪਹਿਲਾਂ ਡੇਰਾ ਏਥੇ ਨਾਰੰਜਨ ਸਿੰਘ ਬਰਾਦਰ ਵਾਲਿਆ ਦੇ ਹੋਣਾ ਸੀ ਪਰ ਉਹ ਵੀ ਇਨਾਂ ਚੀਜਾ ਤੋ ਰਹਿਤ ਨਹੀ ਸਨ ਅਤੇ ਹੋਰ ਵੀ ਮੰਬਾਸੇ ਵਿਚ ਕੋਈ ਇਹਨਾਂ ਚੀਜਾ ਤੋ ਰਹਿਤ ਨਹੀ ਸੀ, ਇਸ ਲਈ ਕੋਈ ਵੀ ਅਗੇ ਆ ਕੇ ਏਹ ਨਾ ਆਖ ਸਕਿਆ ਕੀ ਮੈਂ ਇਹ ਚੀਜਾਂ ਦੀ ਵਰਤੋ ਨਹੀ ਕਰਦਾ, ਸਾਰੇ ਪਾਸੇ ਬੜਾ ਸੰਨਾਟਾ ਛਾ ਗਿਆ ਸਾਰੇ ਸੋਚਣ ਲਗੇ ਕਿ ਕੀ ਹੋਵੇ ਗਾ ? ਲਗੇ ਇਕ ਦੂਜੇ ਦੇ ਮੂੱਹ ਵਲ ਤਕਣ ਕਿਉਕੇ ਸਚੇ ਪਾਤਸਾਹ ਜੀ ਬੜੀਆ ਤੰਗੀਆ ਕਟ ਕੇ ਅਠ ਨੌਂ ਦਿਨ ਜਹਾਜ ਵਿਚ ਰਹਿਕੇ ਮੰਮਬਾਸੇ ਪਹੁੰਚੇ ਸਨ, ਸੋਧ ਦਾ ਜਲ ਵੀ ਨਾਲ ਹੀ ਲੈ ਕੇ ਆਏ ਸਨ ਏਹੋ ਜਿਹਾ ਮਹੋਲ ਵੇਖ ਕੇ ਸੱਚੇ ਪਾਤਸਾਹ ਜੀ ਸੇਵਕਾਂ ਨੂੰ ਹੁਕਮ ਕੀਤਾ ਰਸਤ ਅਪਣੇ ਪੈਸਿਆ ਦੀ ਆਪ ਜਾ ਕੇ ਲਿਆਉ । ਸੇਵਕਾਂ ਆਖਿਆ ਸਤ ਬਚਨ । ਜਦ ਰਸਤ ਲੈਣ ਚਲੇ ਹੀ ਸਨ ਤਾਂ ਇਕ ਬੀਬੀ ਸਚੇ ਪਾਤਸਾਹ ਦਰਸਨ ਕਰਨ ਆਈ । ਇਹ ਬੀਬੀ ਨਾਮਧਾਰੀਆਂ ਦੀ ਲੜਕੀ ਸੀ ਜਦ ਉਸ ਨੂੰ ਇਹ ਪਤਾ ਲਗਾ ਤਾਂ ਉਸ ਨੇ ਹਥ ਜੋੜ ਕੇ ਅਰਜ ਕੀਤੀ ਸੱਚੇ ਪਾਤਸਾਹ ਮੈ ਲਹੌਰ ਵਾਲੇ ਸੰਤ ਧਿਆਨ ਸਿੰਘ ਨਾਮਧਾਰੀ ਦੀ ਲੜਕੀ ਹਾਂ, ਆਪ ਜੀ ਦੀ ਕ੍ਰਿਪਾ ਦੁਆਰਾ ਮੇਰੇ ਘਰ ਵਾਲੇ ਇਹਨਾਂ ਕੁਰੈਹਿਤਾਂ ਤੋ ਬਚੇ ਹੋਏ ਹਨ ਸਾਰਾ ਪ੍ਰਵਾਰ ਮਾਸ ਸ਼ਰਾਬ ਦੇ ਨੇੜੇ ਨਹੀ ਜਾਂਦਾ ਪਰ ਸੋਧ ਨਹੀ ਰਖੀ ਹੋਈ ਆਪ ਜੀ ਕ੍ਰਿਪਾ ਕਰੌ ਸਾਡੀ ਰਸਤ ਮੰਜੂਰ ਕਰੌ । ਸੱਚੇ ਪਾਤਸਾਹ ਉਸ ਹੜਮਬਾ ਧਰਤੀ ਤੇ ਇਸ ਨਾਮਧਾਰੀ ਬੀਬੀ ਦਾ ਪ੍ਰੇਮ ਵੇਖ ਕੇ ਰਸਤ ਦੀ ਮੰਜੂਰੀ ਦੇ ਦਿੱਤੀ ਅਤੇ ਲਾਂਗਰੀਆਂ ਨੇ ਲੰਗਰ ਬਣਾ ਕੇ ਸਭ ਨੂੰ ਛਕਾਇਆ ਤੇ ਫਿਰ ਨੈਰੋਬੀ ਨੂੰ ਚਾਲੇ ਪਾ ਦਿੱਤੇ ।

ਇਹ ਖਬਰ ਇਕ ਦਮ ਸਾਰੇ ਪਾਸੇ ਫੈਲ ਗਈ । ਸਤਿਗੁਰਾਂ ਦੇ ਦਰਸ਼ਨਾਂ ਨੂੰ ਬਹੁਤ ਸਾਰੀ ਸੰਗਤ ਹੁਮ ਹੁਮਾ ਕੇ ਆਉਂਦੀ ਸਤਿਗੁਰਾਂ ਦੀ ਹਜੂਰੀ ਵਿਚ ਦਿਵਾਨ ਲਗਣ ਲਗੇ । ਫਿਰ ਉਥੇ ਰਹਿਣ ਵਾਲਿਆ ਨੂੰ ਪਤਾ ਲੱਗਾ ਕੀ ਅਸੀ ਤਾਂ ਅੰਧਘੋਰ ਵਿਚ ਆਪਣਾ ਜੀਵਨ ਬਤੀਤ ਕਰੀ ਜਾਦੇ ਹਾਂ ਜੀਵਨ ਦੀ ਰੌਸ਼ਨੀ ਤਾਂ ਕੁਝ ਹੋਰ ਹੀ ਹੈ ।

"ਇਹ ਮਾਨਸ ਜਨਮ ਦੁਰਲਭ ਹੈ ਹੋਤ ਨਾ ਬਾਰਮ ਬਾਰ ।"

ਇਹ ਸਾਰੇ ਦਿਵਾਨ ਨਰੋਬੀ ਰਾਮਗੜ੍ਹੀਆਂ ਗੁਰਦੁਆਰੇ ਦੇ ਅਗੇ ਪੰਡਾਲ ਵਿਚ ਲਗੇ ਸਨ ਸੰਗਤ ਦਾ ਇਕਠ ਇਤਨਾਂ ਜਾਦਾ ਸੀ ਕਿ ਇਹ ਦਿਵਾਨ ਧਰਮ ਸਾਲਾ ਵਿਚ ਨਹੀ ਸਨ ਲੱਗਦੇ ਜਗਾ ਘੱਟ ਹੋਣ ਕਰਕੇ ਸਾਰੇ ਦਿਵਾਨ ਬਾਹਰ ਪੰਡਾਲਾ ਵਿਚ ਲਗਦੇ ਸਨ ਕਿਉਕੇ ਸਭ ਦੇ ਦਿਲਾਂ ਵਿਚ ਹੁਣ ਗਿਆਨ ਰੂਪੀ ਦੀਵੇ ਦਾ ਚਾਨਣ ਹੋਣ ਲਗਾ ਅਤੇ ਅੰਧੈਰਾ ਦੂਰ ਲਗਾ ਹੋਣ ਹਰ ਇਕ ਦਿਵਾਨ ਤੋ ਬਾਦ ਜਦ ਪੰਡਤ ਜੀ ਹੋਰਾਂ ਨੇ ਆਖਣਾ ਜਿਸ ਨੇ ਮਾਸ ਸ਼ਰਾਬ ਛਡ ਕੇ ਭਜਨ ਪੁਛਣਾ ਹੋਵੇ ਉਹ ਆਕੇ ਪੁਛ ਲਵੇ ਫਿਰ ਕੀ ਸੀ ! ਲੰਮੀਆਂ ਲੰਮੀਆਂ ਲਾਇਨਾ ਰੋਜ ਲਗ ਜਾਦੀਆਂ ਕਿਉਕੇ ਸਤਿਗੁਰ ਤੇ ਸਭ ਦਾ ਹੈ ਉਹ ਕਲੇ ਨਾਮਧਾਰੀਆਂ ਜਾ ਰਾਮਗੜੀਆਂ ਦਾ ਨਹੀ ਜੋ ਵੀ ਉਸ ਦੇ ਦਰ ਤੇ ਆਜਾਵੇ ਉਹ ਤਾਂ ਸਭ ਦਾ ਭਲਾ ਕਰਦਾ ਹੈ ਜੇਹੜਾ ਉਸ ਹੂੰ ਬੂਰਾ ਵੀ ਆਖ ਦੇਵੇ ਉਸ ਦਾ ਵੀ ਭਲਾ ਹੀ ਕਰਦਾ ਹੈ ਉਸ ਦੀ ਵੀ ਖੁਸ਼ੀ ਵਿਚ ਖੁਸ਼ ਹੁੰਦਾ ਹੈ । ਇਸ ਲਈ ਤਾਂ ਜਹਿੜੈ ਉਹਥੇ ਦੇ ਅਫਰੀਕੱਨ ਸੀ ਉਹ ਵੀ ਦਰਸਨ ਕਰਕੇ ਆਖਦੇ ਸਨ ., ਮੁੰਗੂ ਆਇਆ ਹੈ ਭਾਵ ਰਬ ਆਇਆ ਹੈ । ਉਹ ਵੀ ਸਤਿਗੁਰਾ ਨੂੰ ਰੱਬ ਆਖਦੇ ਸਨ ਕਿਉਕੇ ਜੋ ਅਸਲੀਅਤ ਹੁੰਦੀ ਹੈ ਉਹ ਦਸਣ ਦੀ ਲੋੜ ਨਹੀ ਪੈਦੀ ਜਿਵੇ ਆਂਖਦੇ ਨੇ :-" ਸਚਾਈ ਛੁਪ ਨਹੀ ਸਕਤੀ ਬਨਾਵਟ ਜੇ ਆਸੂਲੋ ਸੇ, ਖੁਸ਼ਬੂ ਆ ਨਹੀ ਸਕਤੀ ਕਾਗਜ਼ ਕੇ ਫੁਲੋ ਸੇ ।

ਸੋ ਹੁਣ ਸਚੇ ਪਾਤਸਾਹ ਇਸ ਧਰਤੀ ਦੇ ਭਾਰ ਉਤਾਰਨ ਲਈ ਏਥੇ ਸਿਖੀ ਦਾ ਬੀ ਪਾ ਦਿਤਾ ਇਸੇ ਤਰਾਂ ਸਤਿਗੁਰਾਂ ਨੇ ਮੱਮਬਾਸੇ ਨੈਰੋਬੀ ਤੇ ਹੋਰ ਥਾਂਵਾ ਨੂੰ ਭਾਗ ਲਾਏ।

ਸੁਚ ਸੋਧ ਮਰਿਯਾਦਾ ਦਾ ਵੀ ਗਿਆਨ ਪ੍ਰਾਪਤ ਹੋਇਆ । ਕਿਓਕੇ ਇਸ ਦੋਰੇ ਤੇ ਸੱਚੇ ਪਾਤਸਾਹ ਸੋਧ ਦਾ ਜਲ ਇੰਡੀਆ ਤੋ ਹੀ ਲੈਕੇ ਆਏ ਸਨ ।

ਐਸੇ ਗੁਰ ਕੋ ਬੱਲ ਬਲ ਜਾਈਏ । ਜੇਹੜੇ ਕਥਨੀ ਨਹੀ, ਕਰਨੀ ਹੀ ਸਖਾਂਦੇ ਹਨ । ਭਾਵ ਕੈਹਿੰਦੇ ਹੀ ਨਹੀ ਕਰਕੇ ਵਿਖਾਂਦੇ ਹਨ ।

ਤੁਰਿਆ ਤੁਰਿਆ ਜਾਂਦਾ ਇਹ ਧਰਤ ਨੂੰ ਹੈ ਤਾਰਦਾ;
ਇਕੋ ਹੀ ਨਜਰ ਨਾਲ, ਇਹ ਜੀਵਨ ਸੁਧਾਰਦਾ ।

ਬਿਨਾਂ ਹੀ ਇਹ ਦਸਿਆ, ਸੀ ਦਿਲਾ ਦੀਆ ਜਾਣਦਾ ;
ਭਰ ਭਰ ਝੋਲੀਆਂ ਨਹੀ ਹੈ ਸੀ ਉਹ ਹਾਰਦਾ ।
ਹਰ ਕੋਈ ਆਸ਼ਿਕ ਹੈ ਸੀ, ਇਸ ਦੇ ਦਿਦਾਰ ਦਾ
ਸੁਧਾਰ ਦਾ ਸੀ ਖੂੰਡੇ ਨਾਲ, ਪਰ ਸੋਮਾ ਹੈ ਸੀ ਪਿਆਰ ਦਾ।

ਸ੍ਰੀ ਸਤਿਗੁਰੁ ਪ੍ਰਤਾਪ ਸਿੰਘ ਜੀ ਆਪਣੀ ਲਾਈ ਫੁਲਵਾੜੀ ਨੂੰ ਪਾਣੀ ਨਾਲ ਝਿੰਜਣ ਲਈ ਅਗੱਸਤ ੧੯੫੩ਈ : ਵਿੱਚ ਫਿਰ ਕਿਰਪਾ ਕੀਤੀ । ਇਸ ਦੌਰੇ ਵਿਚ ਬੂਟਿਆਂ ਤੇ ਆਏ ਚਿਟੇ ਫੁਲਾ ਵਾਂਗ ਨਾਮਧਾਰੀ ਚਿਟੇ ਦਸਤਾਰਿਆ ਵਾਲੇ ਦਰਸਨ ਦੇਣ ਲਗੇ । ਇਸ ਦੋਰੇ ਇਕ ਛਾਬੇ ਵਾਲਾ ਸਤਿਗੁਰਾਂ ਦੇ ਦਰਸਨ ਕਰਨ ਅਇਆ । ਭਾਵ ਜਿਥੇ ਗਾਈਆ ਘੋੜੇ ਖੇਤਾਂ ਵਿਚ ਰਖਦੇ ਸਨ ਸੁਹੇਲੀ ਵਿਚ ਛਾਬਾ ਆਖਦੇ ਹਨ । ਉਸ ਨੇ ਆਕੇ ਅਰਜ ਕੀਤੀ ਸੱਚੇ ਪਾਤਸਾਹ ਜੀ ਮੇਰੇ ਛਾਬੇ ਚਰਨ ਪਾਉ । ਸੱਚੇ ਪਾਤਸਾਹ ਮੰਜੁਰੀ ਦੇ ਦਿਤੀ ਅਤੇ ਛਾਬੇ ਵਿਚ ਕੁਝ ਸਾਧ ਸੰਗਤ ਨਾਲ ਚਰਨ ਪਾਣ ਗਏ । ਸੱਚੇ ਪਾਤਸਾਹ ਗਈਆ ਨੂੰ ਵੇਖਦੇ ਵੇਖਦੇ ਖੇਤਾ ਵਲ ਗਏ ਤਾਂ ਖੇਤ ਵਿਚ ਦੂਰ ਇਕ ਸਾਨ ਖੜੇ ਵਲ ਇਸ਼ਾਰਾ ਕਰਕੇ ਉਸ ਨੇ ਅਰਜ ਕੀਤੀ ਸੱਚੇ ਪਾਤਸਾਹ ਜੀ ਉਸ ਸਾਨ ਵਲ ਆਪ ਜੀ ਨਾ ਜਾਣਾ ਉਹ ਬਹੁਤ ਹੀ ਮਾਰਨ ਖੰਡਾ ਹੈ ਨਾਲੇ ਅਜ ਤਾਂ ਬਹੁਤ ਮਛਿਰਿਆ ਹੋਇਆ ਹੈ । ਮਛਿਰਿਆ ਭਾਵ ਮਸਤੀ ਵਿਚ ਹੈ । ਕਿਸੇ ਨੂੰ ਕੋਲ ਨਹੀ ਆਉਣ ਦਿੰਦਾ । ਇਹ ਸੁਣ ਕੇ ਸਤਿਗੁਰ ਜੀ ਮੁਸਕੁਰਾਏ ਅਤੇ ਕਲੇ ਉਸ ਵਲ ਤੁਰ ਪਏ ਸਾਰੀ ਸੰਗਤ ਡਰਦੀ ਉਥੇ ਖੜੀ ਰਹੀ ! ਸਤਿਗੁਰ ਜੀ ਹੁਕਮ ਕੀਤਾ ਮੇਰੇ ਮਗਰ ਕੋਈ ਨਾ ਆਵੇ । ਸਭ ਹਰਾਨ ਸਨ ਦਿਲ ਵਿਚ ਸੋਚਦੇ ਇਹ ਕੀ ਹੋਣ ਲਗਾ ਹੈ ? ਹੁਣ ਕੀ ਕਰੀਏ । ਸਾਰੇ ਏਸੇ ਘਬਰਾਹਟ ਵਿੱਚ ਸਨ ਕਿ ਸੱਚੇ ਪਾਤਸਾਹ ਉਸ ਕੋਲ ਚਲੇ ਗਏ ਅਤੇ ਜਦ ਸਾਨ ਨੇ ਵੇਖਿਆ ਸਤਿਗੁਰੂ ਜੀ ਆ ਰਹੇ ਹਨ ਤਾਂ ਉਹਥੇ ਹੀ ਖਲੋਤਾ ਰਿਹਾ ਸੱਚੇ ਪਾਤਸਾਹ ਜਾ ਕੇ ਉਸ ਨੂੰ ਥਾਪੀ ਦਿਤੀ, ਹੋਰ ਜੋ ਵੀ ਵਰਤਿਆ ਜਾਂ ਸਤਿਗੁਰਾਂ ਉਸ ਨਾਲ ਬਚਨ ਕੀਤਾ, ਉਸ ਨੂੰ ਉਹ ਹੀ ਜਾਣ ਦਾ ਹੋਵੇ ਗਾ ।ਪਰ ਜੋ ਸੰਗਤ ਨੇ ਵੇਖਿਆ ਉਹ ਇੰਝ ਜਾਪਦਾ ਸੀ ਜਿਵੇ ਕੋਈ ਵਿਛੜਿਆ ਸੇਵਕ ਗੁਰੂ ਨੂੰ ਮਿਲ ਕੇ ਸ਼ਾਂਤ ਹੋ ਜਾਂਦਾ ਹੌਵੇ ਹੈ । ਹੋ ਸਕਦਾ ਉਹ ਏਸੇ ਖੁਸ਼ੀ ਵਿਚ ਮਛੱਰਿਆ ਹੋਇਆ ਸੀ ਕਿ ਅਜ ਮੇਨੂੰ ਸਤਿਗੁਰਾਂ ਦੇ ਦਰਸਨ ਹੋਣੇ ਹਨ । ਸੋ ਵੇਖੋ ਸਤਿਗੁਰ ਸਭ ਦਾ ਹੈ ਉਹ ਆਪਣਿਆ ਨੂੰ ਤਾਰਨ ਲਈ ਦੂਰ ਦੂਰ ਜਾਣ ਦੀ ਵੀ ਵਿਦੀ ਬਣਾ

ਲੈਦਾਂ ਹੈ। ਇਹ ਕੋਤਕ ਵੇਖ ਕੇ ਸਾਰੇ ਹੀ ਹਰਾਨ ਸਨ ਛਾਬੇ ਵਾਲਾ ਬੜਾ ਹਰਾਨ ਸੀ ਕਿ ਇਹ ਤਾਂ ਕਿਸੇ ਨੂੰ ਕੋਲ ਦੀ ਵੀ ਨਹੀ ਸੀ ਲੰਘਣ ਦਿੰਦਾ । ਆਖਦੇ ਨੇ ਕਿ ਉਸ ਵਕਤ ਇੰਝ ਅੰਨਭਵ ਹੁੰਦਾ ਸੀ ਜਿਵੇ ਸਤਿਗੁਰਾਂ ਦਾ ਕੋਈ ਸੇਵਕ ਕਿਸੇ ਗੁਨਾਹ ਦੇ ਕਾਰਨ ਇਹ ਜੂਨ ਭੋਗਦਾ ਹੋਵੇ ਅਤੇ ਸਤਿਗੁਰਾਂ ਨੇ ਉਸ ਨੂੰ ਹੋਸਲਾ ਦਿਤਾ ਹੋਵੇ ਕਿ ਘਬਰਾ ਨਾ ਇਸ ਕਰਕੇ ਉਹ ਫਿਰ ਸ਼ਾਤ ਹੋ ਗਿਆ । ਸਤਿਗੁਰ ਸਭ ਕਰਨ ਕਾਰਣ ਸਮਰਥ ਹਨ ਅਗਰ ਚਹੁੰਦੇ ਤਾਂ ਇਕ ਨਜ਼ਰ ਨਾਲ ਕ੍ਰਿਪਾ ਕਰਕੇ ਉਸ ਨੂੰ ਕੋਲ ਵੀ ਬੁਲਾ ਸਕਦੇ ਸਨ ਪਰ ਜੇਹੜੀ ਹੋਰ ਕ੍ਰਿਪਾ ਸਭ ਨੂੰ ਦੱਸਣ ਤੋ ਬਗੈਰ ਕਰਨੀ ਸੀ, ਉਹ ਉਸ ਜੀਵ ਨੂੰ ਪਤਾ ਜਾਂ ਸਤਿਗੁਰਾ ਨੂੰ । ਇਹ ਕੋਤਕ ਵੇਖਕੇ ਵੇਖ ਕੇ ਵੀ ਸਤਿਗੁਰਾ ਨੇ ਉਸ ਛਾਬੇ ਵਾਲੇ ਤੇ ਮਾਇਆ ਪਾਈ ਰਖੀ । ਫਿਰ ਜਦ ਉਹ ਸਚੇ ਪਾਤਸਾਹ ਨਾਲ ਗਈਆ ਕੋਲ ਆਇਆ ਤਾਂ ਆਖਣ ਲਗਾ ਸੱਚੇ ਪਾਤਿਸਾਹ ਦਸੋ ਇਹਨਾਂ ਵਿਚੋ ਕਿਹੜੀ ਗਾਂ ਜਾਂਦਾ ਦੁੱਧ ਦੇਣ ਵਾਲੀ ਹੈ ? ਸੱਚੇ ਪਾਤਸਾਹ ਝਟ ਇਕ ਗਾਂ ਤੇ ਜਾਕੇ ਹਥ ਰਖ ਦਿੱਤਾ ਅਤੇ ਬਚਨ ਕੀਤਾ ਇਸ ਦੀ ਨਸਲ ਸਭ ਤੋ ਚੰਗੀ ਹੈ। ਉਹ ਹਰਾਨ ਹੋਕੇ ਆਖਣ ਲਗਾ ਮੈ ਤਾਂ ਸੋਚਿਆ ਸੀ ਜੇਹੜੀਆਂ ਗਾਈਆਂ ਵਾਖਣੇ ਨੂੰ ਤਕੜੀਆ ਹਨ ਆਪ ਜੀ ਉਹਨਾਂ ਵਲ ਹਥ ਕਰੋ ਗੇ ਤਾਂ ਮੇ ਉਹ ਗਾਂ ਆਪ ਜੀ ਨੂੰ ਭੇਟ ਕਰ ਦੇਣੀ ਸੀ ਪਰ ਹੁਣ ਮੈ ਕੀ ਕਰਾਂ ਇਸ ਨਸਲ ਦੀ ਮੇਰੇ ਕੋਲ ਇਹ ਇਕੋ ਇਕ ਗਾਂ ਹੈ । ਸੱਚੇ ਪਾਤਿਸਾਹ ਬਚਨ ਕੀਤਾ ਬਸ ਠੀਕ ਹੈ ਅਤੇ ਸਚੇਪਾਤਸਾਹ ਸੰਗਤ ਨਾਲ ਡੇਰੇ ਆ ਗਏ ।

# ਬਾਵਾ ਸਿੰਘ ਚਾਨਾ ਦੀ ਸੁਣਾਈ ਵਾਰਤਾ
## ਉਹਨਾਂ ਦੀ ਆਪਣੀ ਜੁਬਾਨੀ ਹੈ

ਇਕ ਵਾਰ ਉਹ ਕਸੂਮੌਂ (ਸ਼ਹਿਰ ਦਾ ਨਾਮ ਹੈ) ਜਿਥੇਂ ਇਹ ਰਹਿੰਦੇ ਸੀ, ਉਹਥੌਂ ਕੰਪਾਲੇ (ਜੋ ਯੁਗੰਡੇ ਵਿਚ ਇਕ ਸ਼ਹਿਰ ਹੈ) ਉਥੇ ਸਤਿਗੁਰਾਂ ਦੇ ਦਰਸ਼ਨਾਂ ਲਈ ਕਾਰ ਵਿਚ ਜਾਦੇ ਸਨ ਕਿ ਰਸਤੇ ਵਿਚ ਇਕ ਥਾਂ ਇਹੋ ਜਹੀ ਆਉਂਦੀ ਹੈ ਜਿੱਥੇ ਇਕ ਪਾਸੇ ਖੱਡ ਤੇ ਦੂਸਰੇ ਪਾਸੇ ਪਹਾੜੀ ਹੈ ਸੀ ਜਦ ਕਾਰ ਉਥੇ ਆਈ ਤਾਂ ਪਤਾ ਨਹੀ ਕੀ ਹੋਇਆ ਚਲਦੀ ਚਲਦੀ ਕਾਰ ਤੇ ਕੋਈ ਕੰਟਰੋਲ ਨਾ ਰਿਹਾ ਆਪਣੀ ਪੂਰੀ ਕੋਸ਼ਿਸ਼ ਕਰਨ ਤੇ ਵੀ ਕਾਰ ਨਾ ਸੰਭਾਲ ਹੋਈ ਤਾਂ ਸਤਿਗੁਰਾ ਨੂੰ ਯਾਦ ਕੀਤਾ ਜਦ ਬਿਲਕੁਲ ਖੱਡ ਵਿਚ ਡਿਗਣ ਲਗੀ ਫਿਰ ਸੰਤਾ ਨੇ ਸਤਿਗੁਰਾਂ ਨੂੰ ਉਚੀ ਉਚੀ ਆਵਾਜਾ ਮਾਰੀਆ ਕਿਉਕੇ ਪਤਾ ਲਗ ਗਿਆਂ ਸੀ ਕਿ ਹੁਣ ਕੋਈ ਬਚਣ ਦਾ ਸਾਧਨ ਨਹੀ ਹੈ ਸਤਿਗੁਰ ਬਿਨਾਂ ਹੋਰ ਕੋਈ ਵੀ ਰਖਿਆ ਨਹੀ ਕਰ ਸਕਦਾ । ਇਹ ਉਹਨਾਂ ਦੇ ਦਸਣ ਅਨੁਸਾਰ ਹੈ ਫਿਰ ਸਤਿਗੁਰਾਂ ਆਪ ਆ ਕੇ ਰਖਿਆ ਕੀਤੀ, ਉਹ ਵੀ ਇਸ ਤਰਾਂ ਕਾਰ ਖੱਡ ਵਿਚ ਡਿਗਣ ਲਗੀ ਆਪੇ ਉਥੇ ਅਟਕ ਗਈ ਥੋੜੀਆਂ ਬਹੁਤ ਸੱਟਾ ਤਾਂ ਲਗੀਆ ਪਰ ਸਾਰੇ ਸ੍ਰੀਰਾਂ ਦਾ ਬਚਾ ਹੋ ਗਿਆ । ਉਹ ਦਸਦੇ ਸਨ ਕਿ ਸਾਨੂੰ ਇੰਝ ਲਗਾ ਜਿਵੇ ਕਾਰ ਡਿਗਣ ਲਗੀ ਤਾਂ ਪਿਛੌਂ ਕਿਸੇ ਨੇ ਬੜੀ ਤਾਕਤ ਨਾਲ ਖਿਚ ਲਿਆ ਹੋਵੇ ਅਤੇ ਹੋਲੀ ਹੋਲੀ ਪਿਛੇ ਨੂੰ ਖਿਚ ਕੇ ਸਿਧੀ ਕਰ ਦਿੱਤੀ ਹੋਵੇ । ਜਿਥੇ ਬੇਲੀ ਕੋ ਨਹੀ, ਉਥੇ ਸਤਿਗੁਰ ਰਖਿਆ ਕਰਦਾ ਹੈ । ਸਾਰੇ ਸੋਚਣ ਲਗੇ ਇਹ ਰਖਿਆ ਸਤਿਗੁਰਾਂ ਕੀਤੀ ਹੈ ਏਥੇ ਤਾ ਕੋਈ ਬੰਦਾ ਵੀ ਨਹੀ ਸੀ ਜਿਸ ਨੇ ਆਕੇ ਬਚਾਣਾ ਸੀ ਹੋਰ ਇਸ ਸਮੇ ਕੋਣ ਬਚਾਣ ਵਾਲਾ ਹੈ ਜੇਕਰ ਖੱਡ ਵਿਚ ਡਿਗ ਪੈਂਦੇ ਤਾਂ ਉਥੌਂ ਕਿਸੇ ਆਵਾਜ ਵੀ ਨਹੀ ਸੀ ਸੁਨਣੀ ਇਨੀ ਡੂਗੀ ਖਡ ਸੀ । ਉਧਰ ਸੰਗਤ ਵਿਚ ਜੇਹੜੇ ਬੈਠੇ ਸਨ ਉਹਨਾਂ ਤੋ ਪਤਾ ਲਗਾ ਕਿ ਸਚੇਂ ਪਾਤਿਸਾਹ ਜੀ ਨਾਮ ਸਿਮਰਨ ਕਰਦੇ ਕਰਦੇ ਛਤੀ ਛੇਤੀ ਦੌਂ ਵਾਰ ਪਾਸਾ ਪਰਤਿਆ ਸਜੇ ਤੇ ਖੱਬੇ ਕੋਲ ਬੈਠੇ ਸੇਵਕ ਸੋਚਣ ਲਗੇ ਕੀ ਗਲ ਹੈ ਸੱਚੇ ਪਾਤਸਾਹ ਥਕ ਗਏ ਹਨ । ਏਧਰ ਸੰਤ ਬਾਵਾ ਸਿੰਘ ਜੀ ਨੇ ਜਦ ਕਾਰ ਸਿਧੀੌ ਕਰਕੇ ਚਲਾਈ ਤਾਂ ਬੜੀ ਸੋਹਣੀ ਚਲ ਪਈ ਜਦ ਕਮਪਾਲੇ ਪਹੁੰਚੇ ਤਾਂ ਸੱਚੇ ਪਾਤਸਾਹ ਅਗੋ

ਦਿਵਾਨ ਵਿਚ ਬੈਠੇ ਸਨ । ਜਦ ਜਾਕੇ ਸੰਤਾ ਮੱਥਾ ਟੇਕਿਆ ਤਾਂ ਸਤਿਗੁਰ ਜੀ ਬਚਨ ਕੀਤਾ ਕਿੱਦਾ ਬਾਵਾ ਸਿੰਘ ਕਾਰ ਠੀਕ ਪਹੁੰਚ ਗਈ ਸੱਟਾ ਜਾਦਾ ਤਾਂ ਨਹੀ ਲੱਗੀਆ ? ਸੰਤ ਜੀ ਘਬਰਾਈ ਹੋਈ ਅਵਾਜ ਵਿਚ ਬੋਲੇ ਸੱਚੇ ਪਾਤਸਾਹ ਜੀ ਬਚਣ ਦਾ ਕੋਈ ਸਾਧਨ ਨਹੀ ਸੀ ਦਿਸਦਾ ਤਾਹੀ ਆਪ ਜੀ ਨੂੰ ਵਾਜਾ ਮਾਰੀਆ । ਸੱਚੇ ਪਾਤਸਾਹ ਬਚਨ ਕੀਤਾ ਅਛਾ ਹੁਣ ਬੈਠ ਜਾ ।

ਇਹਨਾਂ ਸੰਤਾ ਦਾ ਸਤਿਗੁਰਾਂ ਨਾਲ ਅੰਦਰੂਨੀ ਇਨਾਂ ਪਿਆਰ ਸੀ ਕਿ ਕਈ ਵਾਰ ਸੰਸਾਰੀ ਕਈ ਤਰਾਂ ਦੀਆ ਗਲਤੀਆ ਵੀ ਕਰ ਲੈਦੇ ਤੇ ਅਰਜ ਕਰ ਦਿੰਦੇ ਸੱਚੇ ਪਾਤਸਾਹ ਜੀ ਮੈ ਇਹ ਗਲਤੀ ਕਰ ਲਈ ਹੈ ਪਰ ਕਰਨੀ ਨਹੀ ਸੀ ਚਾਹੀਦੀ ਮੈ ਕੀ ਕਰਾ ! ਸੱਚੇ ਪਾਤਿਸਾਹ ਬਚਨ ਕਰਨਾ, ਨਾ ਕਰਿਆ ਕਰ । ਉਹ ਦਸਦੇ ਸਨ ਕਿ ਮੈ ਭਾਵੇ ਭਜਨ ਪੁਛਿਆ ਹੋਇਆ ਸੀ ਪਰ ਮੇਰੇ ਦਿਲ ਵਿਚ ਇਹੋ ਖਿਆਲ ਆਉਂਦਾ ਰਹਿੰਦਾ ਸੀ ਕਿ ਜਦ ਤਕ ਸ੍ਰੀ ਸਤਿਗੁਰ ਜੀ ਮੈਨੂੰ ਆਪ ਭਜਨ ਨਹੀ ਦੇਣ ਦੀ ਕ੍ਰਿਪਾ ਨਹੀ ਕਰਦੇ ਉਦੋਂ ਤਕ ਮੇਰਾ ਭਜਨ ਬੰਦਗੀ ਕਰਨ ਦਾ ਕੋਈ ਫੈਦਾ ਨਹੀ । ਇਸ ਲਈ ਜਦ ਵੀ ਸਤਿਗੁਰਾਂ ਦੇ ਦਰਸਨ ਹੋਣੇ ਉਦੋਂ ਹੀ ਏਹੋਂ ਅਰਜ ਕਰਨੀ ਸੱਚੇ ਪਾਤਸਾਹ ਮੈਨੂੰ ਭਜਨ ਦਿਉ ਇਕ ਦਿਨ ਐਸੀ ਜਿਦ ਫੜ ਲਈ, ਤਾਂ ਸਤਿਗੁਰਾ ਨੂੰ ਮੰਨਣੀ ਪਈ ਅਤੇ ਦਿਆਲੂ ਹੋ ਗਏ, ਬਚਨ ਕੀਤਾ ਮੇਰੇ ਕੋਲ ਕਮਰੇ ਵਿਚ ਆ ਜਾਵੀ ।ਸੰਤਾ ਦਸਿਆ ਮੈਂ ਸਮਝਦਾ ਹਾਂ ਇਹ ਮੇਰੇ ਪੂਰਬਲੇ ਕਰਮ ਜਾਗੇ ਸੰਤਾ ਦੇ ਦਸਣੇ ਅਨੁਸਾਰ ਉਸ ਵਕਤ ਕਮਰੇ ਵਿਚ ਹੋਰ ਕੋਣ ਨਹੀ ਸੀ । ਜਦ ਸੰਤ ਅੰਦਰ ਵੜੇ ਹੁਕਮ ਹੋਇਆ ਬੂਹਾ ਬੰਦ ਕਰਦੇ ਅਤੇ ਸੱਚੇ ਪਾਤਸਾਹ ਆਪ ਕ੍ਰਿਪਾ ਕੀਤੀ ਚੋਕੜਾ ਮਾਰ ਕੇ ਬੈਠ ਗਏ ਤੇ ਹੁਕਮ ਹੋਇਆ ਤੂੰ ਵੀ ਮੇਰੇ ਗੋਡੇ ਨਾਲ ਗੋਡਾ ਜੋੜ ਕੇ ਬੈਠ ਜਾ । ਸੰਤਾ ਉਸੇ ਤਰਾਂ ਕੀਤਾ ਤਾਂ ਜਿਵੇ ਬਿਜਲੀ ਦਾ ਪਲਗ ਲਾਣ ਨਾਲ ਉਸੇ ਵਕਤ ਪਰਕਾਸ ਹੋ ਜਾਦਾ ਹੈ ਇੰਝ ਉਸ ਸਮੇ ਸਾਰੇ ਪਾਸੇ ਭਜਨ ਹੋਣ ਦੀ ਕਿਪ੍ਰਾ ਹੋ ਗਈ, ਸੰਤ ਬਾਵਾ ਸਿੰਘ ਜੀ ਦਸਦੇ ਸਨ ਕਿ ਮੈ ਝਟ ਪਟ ਅੱਖਾ ਖੋਲ ਕੇ ਵੇਖਿਆ ਤਾਂ ਸਤਿਗੁਰ ਆਪਣੇ ਉਸ ਸਰੂਪ ਦੇ ਦਰਸਨ ਕਰਾਏ ਜਿਹੜੇ ਸ਼ਾਇਦ ਮਾਤਾ ਜੀਵਨ ਕੋਰ ਜੀ ਨੂੰ ਬਾਲ ਲੀਲਾ ਵਿਚ ਕਰਾਏ ਸਨ । ਸੰਤ ਜੀ ਦਸਦੇ ਸਨ ਕਿ ਮੈ ਕਦੀ ਇਹ ਸੋਚ ਵੀ ਨਹੀ ਸੀ ਸਕਦਾ ਕਿ ਸਤਿਗੁਰ ਜੀ ਮੇਰੇ ਤੇ ਇਤਨੇ ਦਿਆਲੂ ਹੋ ਜਾਣ ਗੇ । ਉਹ ਦਰਸਨ ਦਾ ਆਨੰਦ, ਸੰਤ ਜੀ ਆਖਦੇ ਬਹੁਤ ਦੇਰ ਮਾਂਣਦਾ ਰਿਹਾ ਪਰ ਇਹੋ ਜਹੀ ਸ਼ੁਭ ਘੱੜੀ ਮੇਰੇ ਜੀਵਨ ਵਿਚ ਮੁੜ ਨਾ ਆਈ ਇਹ ਵੀ ਸਭ ਉਹਨਾਂ ਸਾਨੂੰ ਤਦ

ਦਸਿਆ ਜਦ ਕਿ ਅਸੀ ਉਹਨਾਂ ਨੂੰ ਮਿਲਣ ਉਹਨਾਂ ਦੇ ਘਰ ਜਾਂਦੇ ਤਾਂ ਸਤਿਗੁਰਾਂ ਦੇ ਹੀ ਬਚਨ ਸੁਨਣ ਦੀ ਚਾਹ ਪ੍ਰਗਟ ਕਰਨੀ ਇਕ ਦਿਨ ਸਤਿਗੁਰਾਂ ਦੀ ਸੋਭਾ ਕਰਦੇ ਕਰਦੈ ਉਹ ਇਹ ਸਭ ਦਸਣ ਤੋ ਰਹਿ ਨਾ ਸਕੇ । ਆਖਦੇ ਸਨ ਸਤਿਗੁਰੁ ਪ੍ਰਤਾਪ ਸਿੰਘ ਜੀ ਦੀ ਮੈ ਕੇਹੜੀ ਕੇਹੜੀ ਉਪਮਾ ਦਾ ਵਰਨਣ ਕਰਾ ਇਹ ਅਪਣੈ ਆਪ ਨੂੰ ਛੁਪਾ ਕੇ ਰਖਦੇ ਸਨ ਜੋ ਇਹ ਸਨ ਉਹ ਸਾਨੂੰ ਪਤਾ ਨਹੀ ਲਗਣ ਦਿੰਦੇ ਮਾਇਆ ਪਾ ਦਿੰਦੇ ਹਨ, ਜਿਵੇ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕਰਦੇ ਹਨ । ਜੋ ਇਹ ਲਿਖਿਆ ਇਹ ਸਭ ਸੰਤਾਂ ਾਂ ਆਪ ਦਸਿਆ ਹੈ । ਸੰਤ ਬਾਵਾ ਸਿੰਘ ਚਾਨਾ ਸ਼ੰਕਰ ਵਾਲੇ ਰਾਗੀ ਕਮਲਜੀਤ ਸਿੰਘ ਦੇ ਪਿੱਤਾ ਜੀ ਸਨ ਅਤੇ ਸਾਡੇ ਚਾਚਾ ਜੀ ਸ਼ੰਕਰ ਤੋਂ ਸਨ ।

ਨਾਲ ਨਸੀਬਾਂ ਮਿਲਦਾ ਇਹ ਰਸ ; ਕਿਸੇ ਕਿਸੇ ਨੂੰ ਬੰਦਿਆ ।
ਰਖਿਆ ਕਿਸੇ ਲਕੋ ਕੇ ਅੰਦਰ ਤੇ ਕਿਸੇ ਨੇ ਹੈ ਬਾਹਰ ਦਸਿਆ ।
ਕਈ ਬੈਠੇ ਕੋਲ ਨੇ ਰਹਿੰਦੇ ਤੇ ਕਿਸੇ ਨੂੰ ਆਕੇ ਚਖਿਆ ।
ਉਹ ਦਾਤਾ ਹੈ ਭਾਵੇ ਸਭਦਾ ; ਪਰ ਕਿਸੇ ਨੂੰ ਦੇਂਦਾ ਮੰਗਿਆ ।

ਇਸੇ ਤਰਾਂ ਸਤਿਗੁਰ ਜਿਸ ਤੇ ਦਿਆਲ ਹੋ ਜਾਣ ਉਸ ਨੂੰ ਤਾਂ ਕੋਈ ਘਾਟਾ ਰਹਿ ਹੀ ਨਹੀ ਸਕਦਾ ਪਰ ਉਸ ਨਾਲ ਹੋਰ ਕਿਨਿਆ ਦਾ ਭਲਾ ਹੋ ਜਾਦਾ ਹੈ । ਜਿਵੇ ਪਹਿਲੇ ਦੌਰੇ ਵਿਚ ਇਕ ਬੀਬੀ ਨਾਮਧਾਰੀਆਂ ਦੀ ਹੋਣ ਕਰਕੇ ਅਗੋ ਹੋਰ ਸਿਖੀ ਦਾ ਬੀ ਪੈ ਗਿਆ । ਹੋ ਸਕਦਾ ਸੱਚੇ ਪਾਤਸਾਹ ਉਸ ਦੀ ਅੰਦਰ ਦੀ ਪੁਕਾਰ ਸੁਣੀ ਕੇ ਫਿਰ ਤਾਂ ਹੀ ਈਸਟ ਅਫਰੀਕਾ ਦੇ ਚਾਰ ਦੌਰੇ ਹੋਏੈ । ਸਤਿਗੁਰਾਂ ਨੇ ਦੇਸ ਨੂੰ ਤਾਂ ਰੰਗ ਵਿਚ ਰੰਗਿਆ ਸੀ ਪਰ ਪਰਦੇਸੀ ਵੀ ਜਾਕੇ ਉਹਨਾਂ ਦੇ ਭਾਗ ਜਗਾਏ । ਥਾਈਲੈਂਡ ਦੇ ੨੨ ਦੌਰੇ ਅਤੇ ਸਿੰਗਾਪੁਰ ਦਾ ਇਕ ਦੌਰਾ ਕਰਕੇ ਸੁਤੀਆਂ ਕਿਸਮਤਾਂ ਜਗਾਈਆ ।।

ਜਿਸ ਤਰਾਂ ਆਪ ਜੀ ਨੂੰ ਪਹਿਲਾਂ ਪਤਾ ਲਗ ਹੀ ਚੁਕਾ ਹੈ । ਕਿ ਈਸਟ ਅਫਰੀਕਾਂ ਦੇ ਪਹਿਲੇ ਦੌਰੇ ਸਤਿਗੁਰ ਜੀ ਪਾਣੀ ਵਾਲੇ ਜਹਾਜ ਰਾਹੀ ਕਿਨੀਆਂ ਮੁਸ਼ਕਲਾ ਨਾਲ ਜਲ ਵੀ ਨਾਲ ਲੈਕੇ ਗਏ ਸਨ ਉਸ ਧਰਤੀ ਦੀ ਪੁਕਾਰ ਸੁਣ ਕੇ ਅਤੇ ਜੋ ਸ੍ਰੀ ਸਤਿਗੁਰੁ ਰਾਮ ਸਿੰਘ ਜੀ ਦੇ ਬਚਨ ਹਨ ਕਿਸੇ ਨੂੰ ਗੁਲਾਮ ਨਹੀ ਰਹਿਣ ਦੇਣਾ ਗਲਾਂ

ਤੋ ਗੁਲਾਮੀਆ ਸਾਰਿਆ ਦੀਆਂ ਹੀ ਲਾਹਣੀਆ ਹਨ । ਉਥੇ ਵੀ ਗੁਲਾਮੀ ਦੇ ਸੰਗਲ ਸਤਿਗੁਰਾਂ ਗਲੋ ਲਾਹਣੇ ਸਨ ਇਸ ਲਈ ਉਹਨਾਂ ਤੇ ਵੀ ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਇਹ ਕ੍ਰਿਪਾ ਕਰਨੀ ਸੀ ਜਮੂ ਕਨਿਆਟੇ ਨੂੰ ਆਖ ਦਿਤਾ ਸੀ ਫਿਕਰ ਨਾ ਕਰੌ ਛੇਤੀ ਹੀ ਅਜਾਦ ਹੋ ਜਾਵੌਂ ਗੇ ਸੌ ਉਹਨਾਂ ਉਹ ਛੇਤੀ ਹੀ ਅਜ਼ਾਦੀ ਮਿਲ ਗਏ ਸੀ । ਸਤਿਗੁਰ ਤਾਂ ਸਭ ਦਾ ਹੈ ਏਹ ਸਭ ਉਸ ਸਮੇ ਦਾ ਵਾਤਾਵਰਨ ਦਸਿਆ ਹੈ ਹੁਣ ਦਾ ਨਹੀ । ਸਮੇਂ ਸਮੇਂ ਨਾਲ ਬੰਦੇ ਭਾਵੇ ਬਦਲ ਜਾਣ ਪਰ ਸਤਿਗੁਰ ਤਾਂ ਸਭ ਦਾ ਸਦਾ ਭਲਾ ਹੀ ਕਰਦਾ ਹੈ ।

ਸਤਿਗੁਰ ਜੀ ਨੇ ਜਿਸ ਤਰਾਂ ਪਹਿਲਾ ਦੌਰਾ ਮਾਰਚ ਵਿਚ ਸਿਖੀ ਦਾ ਬੀ ਬੋਇਆ ਤੇ ਦੁਸਰੇ ਦੋਰੇ ਦੇਖਭਾਲ ਕਰਕੇ ਬੂਟੇ ਹਰੇ ਭਰੇ ਰਖਣ ਲਈ ਇਹ ਦੌਰਾ ਅਗੱਸਤ ਵਿਚ ਕੀਤਾ ਜਦ ਕੇ ਆਲੇ ਦੁਆਲੇ ਸਿਖੀ ਦੇ ਫੁੱਲ਼ ਖਿੜੇ ਦਿਸਣ ਲਗੇ ਸਨ । ਤੀਸਰਾ ਦੌਰਾ ਸੱਚੇ ਪਾਤਿਸਾਹ ਜੀ ੧੯੫੯ਈ; ਵਿਚ ਕੀਤਾ ।ਇਨਾਂ ਵਿਚੋਂ ਇਕ ਦੌਰਾ ਬੀਬੀਆ ਭਾਵ ਇਸਤਰੀ ਸਭਾ ਨੇ ਕਰਾਇਆ ਸੀ । ਜਦ ਇਸਤਰੀ ਸਭਾ ਦੇ ਭਰਦਾਨ ਮਾਤਾ ਹਰਜਿੰਦਰ ਕੋਰ ਚਾਨਾ ;{ਜੋ ਸਾਡੇ ਮਾਤਾ ਜੀ ਸਨ } ਸੈਕਟਰੀ ਬੀਬੀ ਨਰਿੰਦਰ ਕੌਰ ਕੱਲਾ, ਮਾਤਾ ਕਰਤਾਰ ਕੋਰ ਭੱਮਰਾ ਮਾਤਾ ਧੰਨ ਕੋਰ, ਮਾਤਾ ਮਹਿੰਦਰ ਕੌਰ ਬਾਹਰਾ ਅਤੇ ਹੋਰ ਬਹੁਤ ਬੀਬੀਆ ਸਨ ਸੱਭ ਦੇ ਨਾਮ ਤਾ ਲਿਖ ਨਹੀ ਹੋਣੇ । ਫੋਟੌ ਜਰੂਰ ਕੋਸ਼ਿਸ਼ ਕਰਾ ਗੇ ਦੇਣ ਦੀ । ਬੀਬੀਆ ਬਹੁਤ ਪਰੇਮ ਨਾਲ ਸੇਵਾ ਕਰਦੀਆ ਸਨ । ਉਸ ਦੋਰੇ ਐਸੇ ਐਸੇ ਸ਼ੰਤ ਸਤਿਗੁਰਾਂ ਦੀ ਸੇਵਾ ਕਰਨ ਵਾਲੇ ਨਾਲ ਆਉਂਦੇ ਸਨ ।ਜਹਨਾਂ ਦੀ ਸਿਫਤ ਕਰਨ ਨੂੰ ਮੰਨ ਮੱਜਬੂਰ ਹੋ ਜਾਂਦਾ ਹੈ ਜਿਵੇ ਪਹਿਲਾਂ ਵੀ ਦਸਿਆਂ ਭਾਈ ਰਤਨ ਸਿੰਘ ਜੀ ਤੇ ਭਾਏ ਵਜੀਰ ਸਿੰਘ ਜੀ ਭਾਈ ਮੰਗਲ ਸਿੰਘ ਜੀ ਜਿਹਨਾਂ ਦਾ ਦਰਸਨ ਹੀ ਕਰਕੇ ਮੱਨ ਸ਼ਾਂਤ ਹੋ ਜਾਂਦਾ ਸੀ, ਭਾਈ ਰਤਨ ਸਿੰਘ ਤਾਂ ਆਪਣੇ ਗੁਰ ਦਾ ਰਤਨ ਹੀ ਸੀ ਅਤੇ ਸਤਿਗੁਰਾਂ ਨਾਲ ਪਰਛਾਈ ਵਾਗ ਰਹਿੰਦਾ ਸੀ । ਉਹ ਹਰ ਵਕਤ ਸਤਿ ਗੁਰਾਂ ਦੇ ਦਰਵਾਜੇ ਤੇ ਹੀ ਖਲੋਤਾ ਰਹਿੰਦਾ ਸਤਿਗੁਰ ਜੀ ਉਸ ਨੂੰ ਬੜੇ ਪਿਆਰ ਨਾਲ ਅਵਾਜ ਮਾਰਨੀ,ਰਤਨ, ਉਸ ਨੇ ਜੋ ਸਤਿਗੁਰਾਂ ਦੀ ਲੋੜ ਹੁੰਦੀ ਪਹਿਲਾਂ ਹੀ ਤਿਆਰ ਰਖਣੀ । ਸੰਤ ਮੰਗਲ ਸਿੰਘ ਤਾਂ ਗੁਰੁ ਕੇ ਲੰਗਰ ਵਿਚ ਹੀ ਮਸਤ ਰਹਿੰਦਾ ਸੀ ਸੰਤਾ ਨੂੰ ਬੀਬੀਆ ਨੇ ਆਖਣਾ ਸੰਤ ਜੀ ਲਿਆਉ ਤੁਹਾਡੇ ਬਸਤਰ ਧੋ ਦੇਈਏ, ਸੰਤਾ ਉਤਰ ਦੇਣਾ ਨਹੀ ਮੈ ਆਪੇ ਧੋ ਲਾਂ ਗਾ । ਬੀਬੀਆ ਆਖਣਾ ਸੰਤ ਜੀ ਸਾਨੂੰ

ਸੇਵਾ ਦਿਉ ਉਹਨਾਂ ਆਖਣਾ ਤੁਸੀ ਬਹੁਤ ਚਿੱਟੇ ਕਰ ਦਿੰਦੀਆ ਹੋਂ ਮੈ ਆਪਣੇ ਬਸਤਰ ਚਿੱਟੇ ਨਹੀ ਕਰਨੇ । ਬੀਬੀਆਂ ਆਖਣਾ ਕਿਉ ਸੰਤ ਜੀ ਉਹਨਾਂ ਆਖਣਾ ਮੇਰੇ ਸਤਿਗੁਰ ਦੇ ਬਸਤਰ ਚਿੱਟੇ ਹੁੰਦੇ ਹਨ ਇਸ ਲਈ ਮੈ ਉਹਨਾਂ ਦਾ ਦਾਸ ਹਾਂ ਮੇਰੇ ਬਸਤਰ ਮੈਲੇ ਚੰਗੇ ਲਗਦੇ ਹਨ, ਮੈ ਉਹਨਾਂ ਦੇ ਬਰਾਬਰ ਦੇ ਚਿੱਟੇ ਨਹੀ ਪਾਣੇ ਇਤਨੀ ਡੂਗੀ ਸੋਝੀ ਵਾਲੇ ਸਨ । ਜੇਹੜੀ ਸੋਚ ਬਹੁਤ ਘਟ ਹੀ ਸੋਚੀ ਜਾਂਦੀ ਹੈ ਇਸ ਦੋਰੇ ਦੀ ਸਭ ਤੋ ਵਡੀ ਸ਼ੋਭਾ ਇਹ ਸੀ ਕਿ ਸ੍ਰੀ ਸਤਿਗੁਰੁ ਜਗਜੀਤ ਸਿੰਘ ਜੀ ਨੇ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਦਰਸਨ ਦਿਤੇ ਸਨ ਜੇਹਨਾਂ ਦੇ ਦਰਸਨ ਉਸ ਵਕਤ ਸਾਰੇ ਵਡੇ ਬਾਬਾ ਜੀ ਆਖਕੇ ਕਰਦੇ ਸਨ । ਸੋ ਇਹ ੧੯੫੮ ਈ; ਦਾ ਦੌਰਾ ਬਹੁ ਮੁੱਲਾ ਦੋਰਾ ਸੀ ਇਸ ਸਮੇ ਇਆਰਪੋਰਟ ਤੇ ਹੋਏ ਸੁਆਗਤ ਫੋਟੋ ਰਾਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸਨ ਕਰ ਸਕਦੇ ਹੋ ਨਾਲ ਹੀ ਪਿਛੇ ਖਲੋਤੇ ਪੰਡਤ ਗੋਪਾਲ ਸਿੰਘ ਜੀ ਨਜਰ ਆਉਂਦੇ ਹਨ । ਕਿਨਾ ਖੁਸ਼ੀਆ ਭਰਿਆ ਇਹ ਸਮਾਂ ਸੀ ਤੇ ਕਿੰਨੇ ਕਰਮਾ ਵਾਲੀ ਸੰਗਤ ਹੈ ਸੀ ਜਿਹਨਾਂ ਨੂੰ ਇਹ ਪ੍ਰਾਪਤ ਹੋਇਆ । ਇਸ ਦੋਰੇ ਵਿਚ ਸੱਚੇ ਪਾਤਿਸਾਹ ਇੰਸਾਨਾਂ ਨੂੰ ਹੀ ਨਹੀ ਹੈਵਾਨਾ ਨੂੰ ਵੀ ਤਾਰਿਆ, ਉਹ ਵੀ ਚਰਨੀ ਆ ਮਥਾ ਟੇਕਦੇ ਸਨ । ਜਿਵੇ ਕੁਝ ਫੋਟੋਆ ਹੁਣ ਵੀ ਵੇਖਣ ਵਿਚ ਅਉਂਦੀਆ ਹਨ । ਇੱਕ ਚਿੱੜੀ ਸਤਿਗੁਰਾਂ ਦੇ ਚਰਨਾਂ ਤੇ ਮੱਥਾ ਟੇਕਦੀ ਹੈ ਅਤੇ ਇਕ ਤਸਵੀਰ ਵਿਚ ਬਾਦਰ ਇਹ ਸਾਡੇ ਦੇਖਣ ਲਈ ਇਕ ਜਾਨਵਰ ਹਨ ਪਰ ਇਹ ਸਤਿਗੁਰ ਹੀ ਜਾਣਦੇ ਹਨ ਜਾਂ ਉਹ ਜੀਵ ਜੇਹੜਾ ਵਿਛੜਿਆ ਹੋਇਆ ਹੁੰਦਾ ਹੈ ਆਪਣੇ ਗੁਰਾਂ ਨੂੰ ਉੜੀਕ ਦਾ ਹੁੰਦਾ ਹੈ ਇਹ ਫੋਟੋ ਅਗਰ ਮਿਲ ਗਈਆਂ ਤਾਂ ਜਰੂਰ ਸ਼ਾਮਲ ਹੋਣ ਗਈਆ । ਜਿਵੇ ਆਹਲਿਆ ਪਥਰ ਬਣ ਬੈਠੀ ਸੀ ਅਤੇ ਭੀਲਣੀ ਆਪਣੇ ਰਾਮ ਨੂੰ ਉੜੀਕ ਦੀ ਸੀ ਹੋ ਸਕਦਾ ਇਹ ਵੀ ਏਸੇ ਤਰਾਂ ਉੜੀਕ ਦੇ ਹੋਣ ਗੇ ! ਤਾਹੀ ਤਾਂ ਸਚੇ ਪਾਤਸਾਹ ਕਈ ਵਾਰ ਹੁਕਮ ਲਾ ਦਿੰਦੇ ਸੀ ਇਸ ਜਾਨਵਰ ਨੂੰ ਭਜਨ ਦੇ ਦਿਉ ।

ਇਹ ਉਸ ਦੀ ਲੀਲਾ ਨੂੰ ਉਹ ਜਾਣੇ ਆਪੇ ।
ਉਹ ਕਰਨ ਕਰਾਵਨ ਹਾਰ ਕਰਦਾ ਹੈ ਆਪੇ ।
ਉਹ ਦੇਂਦਾ ਹੈ ਸੀ ਨਿੰਦਕਾ,ਨੂੰ ਵੀ ਪਿਆਰ ।
ਉਹ ਵੀ ਹੈ ਸਨ ਆਂਖਦੇ ਇਹ ਪੂਰਾ ਗੁਰੁ ਦਾਤਾਰ।

ਉਸ ਸਮੇ ਸ੍ਰੀ ਸਤਿਗੁਰਾਂ ਨਾਲ ਆਏ ਸ਼ਾਂਤੀ ਭਰੇ ਸਾਧਾਂ ਤੋ ਲੈਕੇ ਲੰਗਰ ਛਕਣਾ ਜੋ ਕਿ ਸ੍ਰੀ ਸਤਿਗੁਰਾਂ ਨੂੰ ਭੋਗ ਲਗਾ ਹੁੰਦਾ ਸੀ ।ਉਸ ਨਾਲ਼ ਤਾਂ ਮੰਨ ਨੂੰ ਸ਼ਾਨਤੀ ਆ ਜਾਂਦੀ ਸੀ । ਸਤਿਗੁਰਾਂ ਦੇ ਦਰਸ਼ਨ ਕਰਕੇ ਫਿਰ ਤਾਂ ਆਪੇ ਹੀ ਦਿਲ ਭਜਨ ਬੰਦਗੀ ਵਲ ਲਗਦਾ । ਬੜੇ ਬੜੇ ਆਕੜਾਂ ਵਾਲੇ ਵੀ ਸਿਰ ਝੁਕਾ ਦਿੰਦੇ ਸਨ । ਹੁਣ ਵੀ ਜੇਹੜੇ ਬਾਹਰਲੇ ਸਿਖ ਪਰਯੋਂਗਾਂ ਦੇ ਸਮੇ ਸ੍ਰੀ ਭੈਣੀ ਸਾਹਿਬ ਜਾਂਦੇ ਹਨ ਉਹ ਸਤਿਗੁਰ ਦੇ ਦਰਸ਼ਨ ਤੇ ਭਜਨ ਬੰਦਗੀ ਕਰਕੇ ਇਹੋ ਆਖਦੇ ਹਨ ਲੋਕੀ ਸਵਰਗ ਲਭਦੇ ਹਨ ਉਹ ਭੈਣੀ ਵਿਚ ਹੈ ।ਨੈਰੋਬੀ ਦੇ ਦੌਰੇ ਦਾ ਪੂਰਾ ਯਾਦ ਆਉਂਦਾ ਹੈ ਕਿ ਜਦ ਸੰਗਤਾਂ ਨੂੰ ਪਤਾ ਲਗ ਜਾਂਦਾ ਸੀ ਕਿ ਸਚੇ ਪਾਤਸਾਹ ਜੀ ਆ ਰਹੇ ਹਨ ਤਾਂ ਸਾਰਿਆ ਨੂੰ ਇਤਨਾਂ ਚਾਹ ਚੜਦਾ ਸਾਰੇ ਤਿਆਰੀਆਂ ਵਿਚ ਮਸਤ ਹੋ ਜਾਦੇ, ਬੀਬੀਆ ਚਕੀਆ ਰਖ ਕੇ ਦਾਲਾਂ ਬੇਸਣ ਤੇ ਆਟਾ ਵੀ ਆਪ ਪੀਸ ਦੀਆਂ ਸਨ ਸ਼ਬਦ ਪੜਕੇ ਸਤਿਗੁਰਾ ਨੂੰ ਯਾਦ ਕਰਨਾਂ ਅਤੇ ਨਾਲੇ ਸੇਵਾ ਕਰਨੀ । ਨੈਰੋਬੀ ਦਾ ਨਾਮ ਲੈਦਿਆ ਹੀ ਸਭ ਕੁਝ ਯਾਦ ਆ ਹੀ ਜਾਦਾ ਹੈ।

ਉਹ ਤੇਰੀ ਉੜੀਕ ਵਿਚ ਸੰਗਤ ਦਾ ਮੁਸਕੁਰਾਣਾ,
ਉਹ ਤੇਰੇ ਸੁਆਗੱਤ ਵਿਚ ਸ਼ਨੀਲਾਂ ਦਾ ਬਛਾਣਾ ।
ਭੁਲਿਆ ਨਹੀ ਅਜੇ ਉਹ ਬੀਤਿਆ ਜਮਾਨਾ,
ਮਿਲਦਾ ਸੀ ਜੇਹੜਾ ਤੇਰੇ ਦਰਸ ਦਾ ਖਜਾਂਨਾ ।
ਗਾਂਦੀ ਸੀ ਚਕੀ ਇਕ ਇਕ ਸੰਗੀਤ ਉਹ ਸੁਹਾਨਾ,
ਸਾਡੇ ਗੁਰ ਪ੍ਰਤਾਪ ਨੇ ਆ ਦਰਸ ਹੈ ਦਿਖਾਣਾ ।।

ਜਿਥੇ ਪਹਿਲੇ ਦੋਰੇ ਇਕ ਨਾਮਧਾਰੀ ਲਭਣਾ ਮੁਸ਼ਕਿਲ ਸੀ ।ਉਥੇ ਅਜ ਇਆਰਪੁਰਟ ਤੇ ਹਥਾਂ ਵਿਚ ਹਾਰ ਫੜੀ ਸੰਗਤਾਂ ਦੀ ਗਿਣਤੀ ਕਰਨੀ ਮੁਸ਼ਕਲ ਸੀ । ਸਤਿਗੁਰਾਂ ਦੇ ਸੁਆਗਤ ਲਈ ਨਵੀ ਕਾਰ ਚਿੱਟੀ ਸ਼ਨੀਲ ਦੀ ਬਛਾਈ, ਇਤਨੇ ਹਾਰ ਸਤਿਗੁਰਾਂ ਦੇ ਪਾਏ ਗਏ ਕਿ ਚੇਹਰੇ ਦੇ ਦਰਸ਼ਨ ਕਰਨੇ ਮੁਸ਼ਕਿਲ ਸਨ ਸਾਨੂੰ ਵੀ ਇਹ ਤਾਂ ਯਾਦ ਹੈ ਕਿ ਪਹਿਲੇ ਦਿਨ ਜਿਥੇ ਦਿਵਾਨ ਲਾਇਆ ਉਹ ਥਾਂ ਥੋੜੀ ਜਾਪੀ ਫਿਰ

ਹੋਰ ਵੱਡੀ ਕੀਤੀ ਉਹ ਵੀ ਘਟ ਹੋ ਗਈ ਅਤੇ ਸੰਗਤ ਖੜੀ ਹੋਕੇ ਪੰਡਤ ਗੋਪਾਲ ਸਿੰਘ ਦਾ ਦਿਵਾਨ ਸੁਨਦੇ ਸਨ ਉਹ ਨਜਾਰਾ ਜਿਹਨਾਂ ਵੇਖਿਆ ਉਹਨਾਂ ਦੇ ਹੁਣ ਵੀ ਅੱਖਾਂ ਅਗੇ ਉਹ ਸਾਰਾ ਨਜਾਰਾ ਆ ਜਾਂਦਾ ਹੈ ਤੇ ਕੁੱਝ ਚਿਰ ਵਾਸਤੇ ਉਹ ਆਪਾ ਭੁਲ ਜਾਦੇ ਹੋਣ ਗੇ । ਪੰਡਤ ਜੀ ਜਦ ਹੋਕਾ ਦੇਣਾ ਭਜਨ ਪੁਛਣ ਵਾਲੇ ਪੁਛ ਲਵੋਂ ਜਨਮ ਸੁਧਾਰਨ ਦਾ ਮੌਕਾ ਹੈ ਤਾਂ ਲੰਮੀਆ ਲੰਮੀਆ ਲਾਈਨਾ ਲਗ ਜਾਦੀਆ ਸਨ ।ਇਕ ਉਸ ਤੇ ਅਗੇ ਦੂਸਰਾ ਉਸ ਤੋ ਅਗੇ ਆਉਂਦਾ ਸੀ ਭਾਵੇ ਪੰਡਾਲ ਵਿਚ ਲੰਗਰ ਨਹੀ ਸੀ ਹੁੰਦਾ ਨਗਾਰਾ ਗੁਰਦੁਆਰੇ ਜਾਂ ਡੇਰੇ ਲੰਗਰ ਹੁੰਦਾ ਸੀ ਫਿਰ ਵੀ ਸੰਗਤ ਦੂਰੋ ਦੂਰੋ ਆਉਂਦੀ ਸੀ ਇਤਨੀ ਪਰੇਮ ਰਸ ਵਿਚ ਮਗਨ ਹੁੰਦੀ ਸੀ ਜਿਵੇ ਹੁਣ ਵੀ ਸਤਿਗੁਰਾਂ ਦੇ ਦੌਰਿਆ ਤੇ ਹੁੰਦਾ ਹੈ । ਪੰਡਤ ਜੀ ਨਾਮ ਬਾਣੀ ਦੇ ਨਾਲ ਨਾਲ ਸੰਗਤਾ ਨੂੰ ਸੁਚ ਸੋਧ ਦੀ ਵੀ ਵਿਧੀ ਦੱਸਦੇ ਸਨ । ਮਾਤਾਵਾ ਦੀ ਸੇਵਾ ਤਾਂ ਵਰਨਣ ਕਿਵੇ ਕਰੀਏ ਗਈਆ ਦਾ ਦੁੱਧ ਵੀ ਆਪ ਹੀ ਚੋਕੇ ਲਿਆਉਦਿਆ ਸਨ ਹੁਣ ਉਹ ਹੜਮਬਾ ਧਰਤੀ ਧਰਮੀ ਜਾਪਦੀ ਸੀ ਸਿਖਾ ਸੋਧ ਰਖ ਲਈ ਬੀਬੀਆ ਸੋਧ ਰਖੀ ਲਈ ਸੋਧ ਦੇ ਜਲ ਦਾ ਪੂਰਾ ਬੰਦੋਬਸਤ ਸੀ ਕਿਸੇ ਚੀਜ ਦੀ ਕਮੀ ਨਹੀ ਸੀ ਜਾਪਦੀ, ਇੰਜ ਲੱਗਦਾ ਸੀ ਜਿਵੇ ਇਹ ਮਹੌਲ ਪਹਿਲਾਂ ਤੋ ਹੀ ਹੁੰਦਾ ਹੋਵੇ ਐਸੀ ਮੇਹਰ ਹੋ ਗਈ ਸੀ ਹੁਣ ਤਾਂ ਹਰ ਦੋਰੇ ਰੌਣਕਾ ਵਧਦੀਆ ਜਾਦੀਆ ਸਨ । ਫਿਰ ਇਸ ਤੋ ਬਾਦ ਸੰਗਤ ਨੇ ਸਤਿਗੁਰਾਂ ਅਗੇ ਅਰਜ ਕੀਤੀ ਯੁਗੰਡੇ ਕੰਪਪਾਲੇ ਵਿਚ ਹੋਲੇ ਮਹੱਲਾ ਮਨਾਨ ਲਈ ਸੱਚੇ ਪਾਤਸਾਹ ਦਿਆਲ ਹੋਏ ਤੇ ਮੰਜੂਰੀ ਦੇ ਦਿਤੀ । ਉਸ ਵਕਤ ਸੱਚੇ ਪਾਤਸਾਹ ਬਾਈਏਅਰ ਕਿਰਪਾ ਕੀਤੀ ਸੀ ਇਹ ੧੯੫੯ਏ: ਵਿਚ ਚੋਥਾ ਦੌਰਾ ਹੋਇਆ । ਜਦ ਕਿ ਯੁਗੰਡੇ ਕੰਮਪਾਲੇ ਸ਼ਹਿਰ ਵਿਚ ਹੋਲਾ ਮਹੱਲਾ ਬੜੀ ਧੂਮ ਧਾਮ ਨਾਲ ਮਨਾਇਆ ਗਿਆ ਸੀ ।

ਇਹ ਵੀ ਇਕ ਅਜੀਬ ਨਜ਼ਾਰਾ ਸੀ ਕਿਉਕੇ ਇਸ ਤੋ ਪਹਿਲਾ ਇਥੇ ਕੋਈ ਏਡਾ ਵਡਾ ਸਮਾਗਮ ਨਹੀ ਸੀ ਹੋਇਆ ਜਿਥੇ ਕੇ ਉਸ ਦੀ ਰੀਪੋਟ ਤੋ ਪਤਾ ਲਗਦਾ ਹੈ ੧੫ ਹਜਾਰ ਦੇ ਤਕਰੀਬਨ ਕਠ ਹੋਇਆ ਸੀ ਸਾਰੇ ਪਾਸੇ ਦੀ ਨਾਮਧਾਰੀ ਸੰਗਤ ਤੇ ਹੋਰ ਬਾਹਰਲੀ ਸੰਗਤ ਵਿਚ ਹਿੰਦੁ ਸਿਖ ਤੇ ਹੋਰ ਵੀ ਸ਼ਾਮਲ ਸਨ । ਇਹ ਮੇਲਾ, ਮਾਰਚ ੧੯੫੯ਈ; ਨੂੰ ੨੦/੨੧/੨੨/੨੩/੨੪/ ਇਹਨਾਂ ਦਿਨਾਂ ਵਿਚ ਹੋਇਆ ਨੈਰੋਬੀ ਤੋ ਇਸਤਰੀ ਸਭਾ ਵਲੋ ਰੇਲ ਗਡੀ ਦੇ ਡੱਬੇ ਬੁਕ ਕਰਕੇ ਸੰਗਤ ਉਹਥੇ ਪਹੁੰਚੀ ਸੀ ;ਭਾਵ ਗੱਡੀ ਦੇ ਡਬੇ ਸਿਰਫ ਸਾਧਸੰਗਤ ਲਈ ਗਏ ਸਨ । ਬਾਕੀ ਹੋਰ ਬਹੁਤ ਸਾਰੀ ਸੰਗਤ

ਕਾਰਾ ਰਾਹੀ ਪਹੁੰਚੀ ਸੀ ।" ਇਹ ਕੈਹਿਤੇ ਕੋ ਸ਼ੋਭਾ ਨਹੀ ਦੇਖਾ ਹੀ ਪਰਿਵਾਨ ਵਾਲ਼ੀ ਗਲ ਠੀਕ ਹੈ । ਜਿਹਨਾਂ ਵੇਖਿਆ ਉਹਨਾਂ ਨੂੰ ਪਤਾ ਹੈ ਕੀ ਰੰਗ ਮੇਲਾ ਸੀ ਪਰ ਇਹ ਤਾਂ ਜਰੂਰ ਆਖ ਸਕਦੇ ਹਾਂ ਜਿਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਧਾਂ ਨਾਲ ਦਰਸਨ ਦਿੰਦੇ ਹੋਣ ਉਥੇ ਅਨੋਖਾ ਨਜਾਰਾ ਬਣ ਹੀ ਜਾਂਦਾ ਹੈ । ਇਸ ਵਿਚ ਕੰਪਾਲਾ ਨਿਵਾਸਿਅ ਨੇ ਸੇਵਾ ਲਈ ਖੁੱਲੇ ਭੰਡਾਰੇ ਖੋਲ ਦਿੱਤੇ ਸਨ । ਇਥੈਂ ਦੋ ਦਿਨ ਕਵੀ ਦਰਵਾਰ ਤੇ ਦੌ ਦਿਨ ਸੰਗੀਤ ਸਮਿਲਨ ਹੋਇਆ ਅਤੇ ਕਰਮਾ ਵਾਲਿਆ ਨੂੰ ਸਤਿਗੁਰਾਂ ਆਪਣੇ ਹਸਤ ਕਮਲਾਂ ਨਾਲ ਮਾਨ ਵੀ ਬਖਸ਼ਿਆ ਜਿਸ ਤਰਾਂ ਸਤਿਗੁਰ ਜੀ ਇਕ ਟੇਪ ਭਾਸ਼ਨ ਵਿਚ ਕ੍ਰਿਪਾ ਕਰਦੇ ਹਨ ਕਿ ਜਿਹਨਾਂ ਨੇ ਰਾਗ ਸੁਣਾਇਆ ਬਾਣੀ ਪੜ੍ਹੀ, ਕਵਿਤਾ ਸੁਣਾਈਆਂ ਉਹਨਾਂ ਦਾ ਬਹੁਤ ਬਹੁਤ ਧੰਨਬਾਦ ਹੈ ਉਹ ਆਪਣਾ ਸਿਰੋਪਾਉ ਲੈਣ ਦੀ ਕ੍ਰਿਪਾ ਕਰਨ । ਇਹ ਕੱਮਪਾਲੇ ਦੇ ਮੇਲੇ ਦੇ ਭਾਸ਼ਨ ਹਨ ਇਸ ਮੇਲੇ ਤੋ ਬਾਦ ਸੱਚੇ ਪਾਤਸਾਹ ਨੈਰੋਬੀ ਕ੍ਰਿਪਾ ਕੀਤੀ ਸੀ ਅਤੇ ਬਹੁਤ ਜੋੜਿਆਂ ਦੇ ਅਨੰਦ ਹੋਏ ਸਨ ਉਹਨਾਂ ਵਚੋ ਇਕ ਐਸੇ ਸਿਖ ਦਾ ਅਨੰਦ ਹੋਇਆ ਸੀ ਜਿਸ ਦੀ ਸਤਿਗੁਰਾਂ ਨਾਲ ਬਹੁਤ ਪ੍ਰੀਤ ਸੀ ਉਸ ਦਾ ਇਥੈ ਆਨੰਦ ਹੋਣ ਲਈ ਰਿਸ਼ਤੇ ਦਾਰਾਂ ਵਿਚੌਂ ਕੋਈ ਰਾਜੀ ਨਹੀ ਸੀ ਪਰ ਉਸ ਨੂੰ ਸਤਿਗੁਰਾਂ ਤੇ ਭਰੋਸਾ ਸੀ ਸਤਿਗੁਰ ਜੀ ਕ੍ਰਿਪਾ ਕੀਤੀ ., ਇਹ ਅਨੰਦ ਸਤਿਗੁਰਾਂ ਦੀ ਹਜੂਰੀ ਨਾਮਧਾਰੀ ਮਰਯਾਦਾ ਵਿਚ ਹੋਇਆ, ਜਦ ਲਾਵਾ ਪੜਕੇ ਹਟੇ ਤਾਂ ਸੱਚੇ ਪਾਤਸਾਹ ਇਤਨਾਂ ਖੁਸ਼ ਸਨ ਜੋਰ ਨਾਲ ਤਾੜੀ ਮਾਰ ਕੇ ਆਖਣ ਲੱਗੇ ਵੇਖੋਂ ਮੇਰੇ ਯਾਰ ਦਾ ਵਿਆਹ ਹੋ ਗਿਆ ਉਹ ਸਨ ਜਗਿੰਦਰ ਸਿੰਘ ਗਹੀਰ । ਉਸ ਵੱਕਤ ਇਹੋ ਜਿਹਾ ਮਹੋਲ ਬਣਿਆ ਹੋਇਆ ਸੀ ਜੋ ਕਦੀ ਕਦੀ ਕਰਮਾਂ ਨਾਲ ਬਣਦਾ ਹੈ । ਇਹ ਸਭ ਸਤਿਗੁਰਾਂ ਦੇ ਹੀ ਚੋਜ ਹੁੰਦੇ ਹਨ,ਉਹ ਕਰਨ ਕਰਾਵਨ ਹਾਰ ਸਭ ਆਪ ਹੈ ਪਰ ਬਹੁਤ ਹੋਸ਼ਿਆਰ ਹੈ,ਐਵੇ ਐਵੇ ਕਿਸੇ ਨਾਂ ਕਿਸੇ ਨੂੰ ਸ਼ੋਭਾ ਦੇ ਦਿੰਦਾ ਹੈ, ਇਹ ਭਗਵਾਨ ਬੜਾ ਰਾਹ ਕਾਰ ਹੈ ਆਪ ਮੈ ਤੋ ਬਚ ਜਾਂਦਾ ਹੈ । ਇੰਸਾਨ ਦੇ ਗਲ ਮੈ ਪਾ ਦਿੰਦਾ ਹੈ ਆਪ ਫਿਰ ਖਡੌਣਿਆ ਦੀ ਖੇਡ ਵੇਖਦਾ ਹੈ ।

ਇਹ ਸਭ ਉਸ ਦੇ ਚੋਜ ਨਿਰਾਲੇ ਨੇ, ਜੋ ਹਰ ਜੁਗ ਵਿਚ ਦਖਾਲੇ ਨੇ ।
ਕੋਦੀ ਰਜ ਕੇ ਸੁਖੀਆਂ ਕਰ ਦਿੰਦਾ, ਕਦੀ ਪੁੰਝ ਕੇ ਦੁਖੀਆ ਕਰਦਾ ਏ ।
ਕਈ ਮੁਸ਼ਕਲ ਟੁਕ ਕਮਾਦੇ ਨੇ,ਕਈ ਭਰੇ ਖਜਾਨੇ ਛੱਡ ਜਾਦੇ ਨੇ ।
ਕਈ ਭੱਗਤੀ ਵਿਚ ਬਝ ਜਾਦੇ ਨੇ, ਕਈ ਦਰਸਨ ਕਰ ਕੇ ਤਰ ਜਾਂਦੇ ।

ਕਈ ਤਰਲੇ ਕਰ ਕਰ ਮੁਕਦੇ ਨੇ, ਕਿਤੇ ਸੁਪਨੇ ਵਿਚ ਜਾ ਮਿੱਲਦੇ ਨੇ ।
ਸਿਰ ਛਤਰ ਭਿਖਾਰੀ ਦੇ ਧਰਦਾ ਹੈ, ਉਹ ਜੋ ਚਾਹੇ ਉਹ ਕਰਦਾ ਹੈ ।

ਏਸੇ ਤਰਾਂ ਇਸ ਦਾ ਅੰਤ ਕਿਸੇ ਨਹੀ ਪਾਇਆ । ਜਦ ਨੈਰੋਬੀ ਤੋ ਕਸੂਮੋਂ{ ਇਕ ਸ਼ੈਹਿਰ ਦਾ ਨਾਮ ਹੈ } ਜਾਂਦੇ ਸਨ ਤਾਂ ਰਸਤੇ ਵਿਚ ਕਰੀਚੋ ਸ਼ਹਿਰ ਆਉਦਾ ਸੀ ਉਥੇ ਸੰਤ ਪੁਰਨ ਸਿੰਘ ਜੀ ਸਨ ਉਹਨਾਂ ਬੇਨਤੀ ਕਰਨੀ ਚਰਨ ਪਾਉ ਤਾਂ ਉਥੇ ਜਾ ਡੇਰਾ ਲਾਉਂਣਾ ਅਤੇ ਉਸ ਦੀ ਸੋਭਾ ਕਰਦਿਆ ਬਚਨ ਕੀਤਾ ਸੌ ਸਾਧਾਂ ਵਰਗਾ ਇਹ ਇੱਕ ਸਾਧ ਹੈ । ਪਰ ਜਦ ਮੋਜ ਹੋਈ ਤਾਂ ਉਸ ਦਾ ਬਣਿਆ ਲੰਗਰ ਨਾ ਛਕਿਆ ਇਹ ਉਸ ਦੀ ਖੇਡ ਹੈ ਕਿਉ ਕੇ ਉਹ ਅੰਦਰ ਦੀਆਂ ਜਾਂਣਦਾ ਹੇ । ਇਸ ਚੌਥੇ ਦੌਰੇ ਜਦ ਵਾਪਸੀ ਤੇ ਸੰਗਤ ਨੇ ਬੇਨਤੀ ਕੀਤੀ ਸੱਚੇ ਪਾਤਿਸਾਹ ਫਿਰ ਛੇਤੀ ਕ੍ਰਿਪਾ ਕਰਨੀ ਦਰਸਨ ਦੇਣੇ ਤਾਂ ਬਚਨ ਕੀਤਾ ਹੁਣ ਵਡਾ ਕਾਕਾ ਆਵੇ ਗਾ ਪਰ ਸੰਗਤ ਇਸ ਦਾ ਮਤਲਬ ਉਸ ਸਮੇ ਸੱਮਝ ਨਾ ਸਕੀ ਇਸ ਵਿਚ ਕੀ ਭੇਦ ਹੈ । ਤਾਹੀ ਸਮਝ ਆਈ ਜਦ ਸੱਚੇ ਪਾਤਸਾਹ ਦੇਹ ਦਾ ਉਹਲਾ ਕਰ ਗਏ ।ਸਾਰੀ ਸੰਗਤ ਡਾਮਾ ਡੋਲ ਹੋ ਗਈ ਇਹ ਪੰਜ ਭਾਦਰੋ ਨੇ ਸਾਨੂੰ ਸਤਿਗੁਰਾਂ ਤੋ ਵਿਛੋੜ ਦਿਤਾ ।

ਸੂਰਜ ਢਲਿਆ ਹੋਇਆ ਹਨੇਰ ਸਾਰੇ, ਧਾਹੀ ਮਾਰ ਰੋਇਆਂ ਜਹਾਨ ਸਾਰਾ।
ਛੱਡ ਤੁਰਿਆ ਅੱਜ ਉਹ ਪਿਆਰ ਸਾਨੂੰ, ਜੇਹਦੀ ਪ੍ਰੀਤ ਨੇ ਸਾਨੂੰ ਸੀ ਮੋਹਿਆ ।
ਜੇਹੜੇ ਖਿੜੇ ਗੁਲਾਬ ਦੇ ਵਾਗ ਰਹਿੰਦੇ, ਉਹ ਫੁਲ ਅਜ ਦਰਦ ਦੇ ਨਾਲ ਰੋਇਆ ।
ਧਾਹੀ ਮਾਰ ਕੇ ਸਿਰ ਕੰਧਾ ਵਿੱਚ ਮਾਰਨ, ਤੇਰਾ ਪਿਆਰ ਸੀ ਸਾਡੀ ਜਾਨ ਹੋਇਆ ।
ਮੈ ਮੂਰਖ ਤੂੰ ਵੱੜ ਧੱਨੀ ਦਾਤਾ, ਗੱਲ ਵੱਕੜੀ ਪਾ.,ਕਿਉ ਪਰੇ ਹੋਇਆ ।
ਫਾਹੀ ਪਾਕੇ ਇਸ਼ਕ ਦੀ ਗੱਲ ਸਾਡੇ, ਵਿਛੋੜੇ ਕਿਸਾਈ ਸਾਡੇ ਕਿਉ ਮਗਰ ਹੋਇਆ।
ਤੇਰੇ ਇਸ਼ਕ ਤਾਂ ਲੁਟ ਲਿਆਂ ਸਾਨੂੰ, ਨਾਂ ਹੁਣ ਜਉਦੇ ਤੇ ਨਾਂ ਏਹ ਜੀਵ ਮੋਇਆ ।
ਰਾਤ ਮਸਿਆ ਪੰਥ ਦੇ ਸਿਰ ਉਤੇ, ਸੂਰਜ ਕ੍ਰਿਨ ਗਈ ਸਾਰੇ ਹਨੇਰ ਹੋਇਆ ।
ਕੇਹੜੀ ਪੁਨਿਆ ਦੀ ਦੱਸ ਉੜੀਕ ਕਰੀਏ, ਆਪਣੇ ਪੰਥ ਨੂੰ ਦਸ ਕੇਹਦੇ ਤੂੰ ਲੜ ਲਾਇਆ ।

## ਸ੍ਰੀ ਸਤਿਗੁਰੁ ਪ੍ਰਤਾਪ ਸਿੰਘ
## ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
## ਵਿੱਚਕਾਰ
# ਇੱਕ ਗੁਝੀ ਖੇਡ ।

ਇਕ ਵਾਰ ਬੈਠੇ ਬੈਠੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸ਼ੁਰੂ ਹੋਗਏ ਸਾਰੇ ਆਪਣੇ ਆਪਣੇ ਨਾਲ ਹੋਈਆਂ ਖੈਡਾ ਦਸ ਰਹੇ ਸਨ ਇਕ ਸੰਤਾ ਦਸਿਆ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਈ ਵਾਰ ਕਈ ਖੇਡਾਂ ਏਹੋ ਜਹੀਆ ਕਰਦੇ ਸਨ ਕਿ ਆਮ ਬੰਦਿਆ ਨੂੰ ਸਮਝ ਆਉਣੀਆ ਮੁਸ਼ਕਿਲ ਸੀ । ਉਹਨਾਂ ਦਸਿਆ ਭੈਣੀ ਸਾਹਿਬ ਉਸ ਸਮੇ ਘੋੜਿਆ ਦੇ ਤਬੇਲੇ ਵਿਚ ਇਕ ਘੋੜਾ ਸੀ ਜੋ ਬਹੁਤ ਹੀ ਸ਼ੈਤਾਨ ਸੀ ਕਿਸੇ ਵੀ ਸਵਾਰ ਨੂੰ ਆਪਣੇ ਉਪਰ ਸਵਾਰੀ ਨਹੀ ਸੀ ਕਰਨ ਦਿੰਦਾ ਚੰਗੇ ਚੰਗੇ ਸਵਾਰਾਂ ਨੂੰ ਥਲੇ ਸੁਟ ਦਿੰਦਾ ਸੀ ਇਸ ਲਈ ਉਸ ਨੂੰ ਸ਼ੈਤਾਨੀ ਘੌੜਾ ਆਖਦੇ ਸਨ । ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਬੈਠੇ ਸਨ ਤੇ ਨਾਲ ਹੀ ਵਡੇ ਬਾਬਾ ਜੀ { ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ }ਬੈਠੇ ਸਨ,ਤਾਂ ਹੁਕਮ ਹੋਇਆਂ ਤਬੇਲੇ ਵਿਚੋ ਉਹ ਸ਼ੈਤਾਨੀ ਘੌੜਾ ਲਿਆਉ ਜਦ ਘੋੜਾ ਆ ਗਿਆ ਸੱਚੇ ਪਾਤਸਾਹ ਨੇ ਉਸ ਦੀਆ ਲਗਾਮਾਂ ਫੜਕੇ ਵਡੇ ਬਾਬਾ ਜੀ ਨੂੰ ਹੁਕਮ ਕੀਤਾ । ਏਹ ਫੜੋ ਲਗਾਮ ਇਸ ਘੋੜੇ ਦੀਆ ਤੇ ਤੁਸੀ ਇਸ ਦੀ ਸਵਾਰੀ ਕਰੋ । ਅਗੋ ਸਤਿ ਬਚਨ ਆਖ ਕੇ ਵਡੇ ਬਾਬਾ ਜੀ ਨੇ ਲਗਾਮਾਂ ਫੜ ਕੇ ਉਸ ਘੌੜੇ ਨੂੰ ਥਾਪੀ ਦੇ ਕੇ ਆਪ ਉਸ ਦੀ ਸਵਾਰੀ ਕਰ ਲਈ ਘੌੜਾ ਆਪਣੀ ਆਦਤ ਤੋਂ ਮੱਜਬੂਰ ਹੋਕੇ ਟਪਣ ਲਗਾ ਸਾਰੇ ਕੋਲ ਖਲੋਤੇ ਡਰਨ ਲਗੇ ਕਿ ਇਸ ਨੇ ਹੁਣ ਬਾਬਾ ਜੀ ਨੂੰ ਥਲੇ ਸੁਟ ਦੇਣਾ ਹੈ ਪਰ ਹੁਕਮ ਸੱਤਿਗੁਰਾਂ ਦਾ ਸੀ ਕੋਈ ਬੋਲਿਆ ਨਹੀ । ਜਦ ਘੋੜੇ ਨੇ ਵੇਖਿਆ ਕਿ ਸਵਾਰ ਅਜੇ ਡਿਗਿਆ ਨਹੀ ਤਾਂ ਉਸ ਆਪਣੀ ਰਫਤਾਰ ਵਦਾ ਲਈ ਉਸ ਨੂੰ ਹੋਲੀ ਕਰਨ ਲਈ ਬਾਬਾ ਜੀ ਨੇ ਹਥੀ ਫੜੀਆ ਲਗਾਮਾਂ ਨੂੰ ਖਿਚਿਆ ਤਾਂ ਉਹ ਲਗਾਮਾਂ ਬਹੁਤ ਪੁਰਾਣੀਆ ਹੋਣ ਕਾਰਣ ਟੁਟ ਕੇ ਹੱਥ ਆ ਗਈਆਂ। ਉਸ ਕੱਲਜੁਗੀ ਰੂਪ ਘੋੜੇ ਨੇ ਆਪਣੀ ਚਾਲ ਹੋਰ ਤੇਜ ਕਰ ਦਿਤੀ, ਸਵਾਰ ਨੂੰ ਸਿਟਣ ਲਈ ਹੁਣ ਜੇ ਉਹ ਕਲਜੁਗ ਰੂਪ ਬਣ ਗਿਆ ਤਾਂ ਬਾਬਾ ਜੀ ਵੀ ਰਾਖੇ ਬਣ ਗਏ, ਉਹਨਾਂ

ਵੀ ਦਸਿਆ ਕਿ ਇਸ ਨੂੰ ਕਿਵੇ ਸੰਭਾਲਣਾ ਹੈ ਉਹਨਾਂ ਨੇ ਲਗਾਮਾਂ ਥਲੇ ਸੁਟ ਦਿਤੀਆ ਤੇ ਉਸ ਘੋੜੇ ਦੇ ਦੋਨੋ ਕਨ ਫੜ ਕੇ ਗਲ ਵਕੜੀ ਪਾ ਲਈ ਅਤੇ ਏਨੀ ਜੋਰ ਨਾਲ ਕੰਨ ਖਿਚੇ ਕਿ ਉਸ ਦੀ ਹੋਸ਼ ਭੁਲਾ ਦਿਤੀ ਉਹ ਘੌੜਾ ਆਪੇ ਜਿਥੌਂ ਤੁਰਿਆ ਸੀ ਉਥੇ ਆ ਖਲੋਇਆ ਏਹ ਵੇਖ ਕੇ ਸਤਿਗੁਰੁ ਪ੍ਰਤਾਪ ਸਿੰਘ ਜੀ ਬੜਾ ਖੂਸ਼ ਹੋਏ ਅਤੇ ਬਾਬਾ ਜੀ ਲਈ ਖੁਸ਼ੀਆ ਦੇ ਭੰਡਾਰ ਖੋਲ ਦਿਤੇ ਇਵੇ ਲਗਦਾ ਸੀ ਜਿਵੇ ਸ੍ਰੀ ਸਤਿਗੁਰਾਂ ਪਰਿਖਿਆ ਲੈਣ ਲਈ ਖੇਡ ਕੀਤੀ ਹੋਵੇ ਕਿ ਏਹ ਕਿਵੇ ਇਸ ਕਲਜੁਗ ਦੀ ਇਸ ਤੇਜ ਰਫਤਾਰ ਨੂੰ ਸਾਭੇ ਗਾ ਏਹ ਬਹੁਤ ਫੁਰਤੀਲਾ ਤੇ ਟੇਹਡੀ ਚਾਲ ਵਾਲਾ ਹੈ ਇਸ ਨੂੰ ਸਾਭਣਾ ਮੁਸ਼ਕਿਲ ਹੈ, ਇਹ ਗਲ ਤਾਂ ਬਿਲਕੁਲ ਠੀਕ ਹੈ ਪਰ ਇਹ ਤਾਂ ਸਤਿਗੁਰਾਂ ਦੀ ਆਪਣੀ ਲੀਲਾ ਹੈ ਇਹ ਤਾਂ ਦੁਨਿਆਵੀ ਬੰਦਿਆਂ ਨੂੰ ਦਰਸੌਣੀ ਹੁੰਦੀ ਹੈ ਸ੍ਰੀ ਸਤਗੁਰੂ ਪ੍ਰਤਾਪ ਸ਼ਿੰਘ ਜੀ ਨੇ ਕਲਜੁਗ ਵਿਚ ਇਹ ਸਾਡੇ ਰਾਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਖਸ਼ੇ ਹਨ। ਜੋ ਹੁਣ ਸਾਡੀ ਰਾਖਿਆ ਹਰ ਥਾਂ ਕਰਦੇ ਹਨ । ਤਾਹੀ ਤਾਂ ਇਹ ਉਪਕਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦਾ ਲਿਖਣ ਨੂੰ ਦਿਲ ਕਰ ਹੀ ਆਇਆ ਹੋ ਸਕਦਾ ਦਸਣ ਜਾਂ ਲਿਖਣ ਵਿਚ ਕਈ ਗਲਤੀਆ ਹੋ ਗਈਆ ਹੋਣ ਗੀਆ । ਸਤਿਗੁਰਾ ਤੋ ਸ਼ਮਾਂ ਮੰਗਦੀ ਹਾਂ ।

ਏਹ ਇਕ ਐਸਾ ਸਤਿਗੁਰੂ ਹੈ,ਜੋ ਸਭ ਨੂੰ ਸੀਨੇ ਲਾਂਦਾ ਹੈ ।
ਪਰ,ਅਗੇ ਜੇ ਕੋਈ ਅੜ ਜਾਏ, ਪਥਰਾਂ ਨੂੰ ਮੋਮ ਬਣਾਦਾ ਹੈ ।
ਜੇ ਫਿਰ ਵੀ ਕੋਈ ਨਾ ਮੰਨੇ, ਨਾਮ ਦਾਨ ਦੇ ਚੁਪ ਕਰਾਦਾ ।
ਜੁਲਮਾਂ ਦੀ ਭਾਵੇ ਅੱਗ ਹੋਵੇ,ਛਾਂ ਠੰਡੀ ਏਹ ਬਠਾਂਦਾ ਹੈ ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਪੰਡਤ ਗੋਪਾਲ ਸਿੰਘ ਜੀ ।

ਇਕ ਦਿਨ ਪੰਡਤ ਗੋਪਾਲ ਸਿੰਘ ਜੀ ਸ੍ਰੀ ਭੈਣੀ ਸਾਹਿਬ ਆਪਣੇ ਡੇਰੇ ਬੈਠੇ ਸਨ । ਉਥੇ ਸਤਿਗੁਰਾਂ ਦੇ ਬਚਨ ਕਰਦੇ ਕਰਦੇ ਉਹਨਾਂ ਨੂੰ ਇਕ ਬਹੁਤ ਪੁਰਾਣੀ ਬਚਪਨ ਦੀ ਯਾਦ ਆਗਈ ਉਹਨਾਂ ਦਸਿਆ ਕਿ ਸ੍ਰੀ ਸਤਿਗੁਰੁ ਜਗਜੀਤ ਸਿੰਘ ਜੀ ਦੇਹ ਕਰਕੇ ਮੇਰੇ ਹਾਣੀ ਹਨ ਇਸ ਲਈ ਕਈ ਪੁਰਾਣੀਆਂ ਯਾਦਾਂ ਕਦੀ ਕਦੀ ਆ ਜਾਂਦੀਆ ਹਨ ਆਖਦੇ ਸੀ ਉਮਰ ਦੇ ਲਿਹਾਜ ਕਰਕੇ ਬਹੁਤ ਸਾਰੀਆਂ ਹੁਣ ਯਾਦ ਨਹੀ ਹਨ ਪਰ ਏਹ ਇਕ ਹੁਣ ਯਾਦ ਆ ਗਈ ਹੈ ਲਿਖ ਲਵੌ ਪੰਡਤ ਜੀ ਦਸਿਆ ਕਿ ਉਹ ਸੁਨੈਰੀ ਸਮਾਂ ਜੋ ਹਮ ਉਮਰ ਨਾਲ ਬੀਤਦਾ ਉਸ ਦਾ ਨਜਾਰਾ ਕੁਝ ਹੋਰ ਹੀ ਹੁੰਦਾ ਹੈ ਭਾਵੇ ਮੈ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਲ ਦੌਰਿਆ ਤੇ ਰਹਿੰਦਾ ਸੀ ਅਤੇ ਸਚੇਂ ਪਾਤਸਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਤਿਗੁਰਾਂ ਦੇ ਹੁਕਮ ਅਨੁਸਾਰ ਕਦੀ ਕਦੀ ਦੈਰੇ ਦੇ ਨਾਲ ਹੁੰਦੇ ਸਨ ਪਰ ਫਿਰ ਵੀ ਥੌੜਾ ਬਹੁਤ ਸਮਾਂ ਕੋਤਕ ਵੇਖਣ ਦਾ ਮਿਲ ਹੀ ਜਾਦਾਂ ਸੀ । ਜਦ ਕਦੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੇਹਤ ਦੇ ਕਾਰਣ ਦਿਵਾਨ ਵਿਚ ਨਹੀ ਸਨ ਆਉਂਦੇ ਪਰ ਅਸੀ ਸਤਿਗੁਰਾਂ ਦਾ ਆਸਣ ਬਛਾਉਦੇ ਸਾਂ ਅਤੇ ਸਾਰੀ ਸੰਗਤ ਮੱਥਾ ਟੇਕਣਾ ਸ਼ੁਰੂ ਕਰਦੀ ਸੀ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਸ ਵਕਤ ਸਾਰੇ ਵਡੇ ਬਾਬਾ ਜੀ ਆਖ ਕੇ ਮੱਥਾ ਟੇਕਦੇ ਸਨ ਏਹਨਾਂ ਦਿਵਾਨ ਵਿਚ ਸਤਿਗੁਰਾਂ ਦੇ ਆਸਣ ਤੇ ਕ੍ਰਿਪਾ ਕਰਨੀ ਤੇ ਆਪ ਬੈਠ ਜਾਣਾ । ਪੰਡਤ ਜੀ ਦਸਿਆ ਕਿ ਆਸੀ ਚੌਰ ਕਰਨ ਲਗ ਪੈਣਾ ਸੰਗਤਾਂ ਮੱਥਾ ਟੇਕੀ ਜਾਣਾ ਇਕ ਦਿਨ ਐਸੀ ਵਿਧ ਬਣੀ ਕਿ ਬਡੇ ਬਾਬਾ ਜੀ ਆਸਣ ਤੇ ਬੈਠੇ ਸਨ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਿਵਾਨ ਵਿਚ ਆ ਗਏ ਜਦ ਜੈਕਾਰਾ ਛਡਿਆ ਤਾਂ ਸਭ ਦੇ ਨਾਲ ਹੀ ਏਹ ਉਠ ਕੇ ਖਲੌ ਗਏ ਏਹਨਾਂ ਨੂੰ ਕੋਈ ਘਬਰਾਹਟ ਨਹੀ ਹੋਈ ਆਪ ਸਤਿਗੁਰਾਂ ਦੇ ਆਸਣ ਦੇ ਨਾਲ ਹੋ ਗਏ ਸੱਚੇ ਪਾਤਸਾਹ ਆਸਣ ਤੇ ਬੈਠ ਗਏ । ਪੰਡਤ ਜੀ ਆਖਿਆ ਅਸੀ ਡਰਦੇ ਸੀ ਕਿ ਕਿਤੇ ਸੱਚੇ ਪਾਤਸਾਹ ਇਸ ਤੇ ਨਰਾਜਗੀ ਨਾ ਕਰਨ ਪਰ ਸਤਿਗੁਰ ਜੀ ਬੜੇ ਖੁਸ਼ ਸਨ ਉਸੇ ਤਰਾਂ ਉਹ ਹੀ ਚੌਰ ਅਸੀ ਸਤਿਗੁਰਾਂ ਤੇ ਕਰਨ ਲਗ ਪਏ ਅਤੇ ਸੰਗਤ ਮੱਥਾ ਟੇਕਣ ਲਗ

ਪਈ । ਉਸ ਵਕਤ ਇੰਞ ਲਗਾ ਜਿਵੇ ਏਹ ਉਹਨਾਂ ਦੀ ਰਜਾ ਨਾਲ ਹੀ ਹੋਇਆ ਕਿਉਕੇ ਸਤਿਗੁਰ ਜੀ ਤਾਂ ਆਉਣ ਵਾਲੇ ਸਮੇ ਨੂੰ ਮੁਖ ਰਖ ਕੇ ਦਸਦੇ ਸਨ ਕਿ ਏਹ ਵਸਤੂ ਤਾਂ ਏਹਨਾਂ ਦੀ ਹੈ । ਇਸ ਪੰਥ ਦੀ ਵਾਗ ਡੋਰ ਏਹਨਾਂ ਹੀ ਸੰਭਾਲਣੀ ਹੈ ।

ਕਈ ਵਾਰ ਸੱਚੇ ਪਾਤਸਾਹ ਜੀ ਆਪ ਵੀ ਏਹੋ ਜਿਹਾ ਸਮਾ ਬਣਾਨਾ ਕਿ ਕਿਤੇ ਬਾਹਰ ਦਿਵਾਨ ਲਗਣਾ ਹੋਵੇ ਜਾਂ ਪਾਠ ਦਾ ਭੋਗ ਪੈਣਾ ਹੋਵੇ ਉਥੇ ਆਪ ਨਹੀ ਕ੍ਰਿਪਾ ਕਰਨੀ {ਵਡੇ ਕਾਕੇ ਜੀ }ਸ੍ਰੀ ਸਤਿਗੁਰੁ ਜਗਜੀਤ ਸਿੰਘ ਜੀ ਨੂੰ ਹੁਕਮ ਲਾ ਦੇਣਾ ਤੂੰ ਉਥੇ ਜਾ, ਏਹਨਾਂ ਅਗੋ ਸਤਿ ਬਚਨ ਹੀ ਆਖਣਾ ਏਹ ਵੀ ਨਹੀ ਆਖਣਾ ਕਿਸ ਤਰਾਂ ਜਾਵਾਂ ਜਾ ਮੇਰੇ ਨਾਲ ਹੋਰ ਕੋਣ ਜਾਵੇ ਗਾ ਕਿਉਕੇ ਏਹ ਤਾਂ ਸਭ ਜਾਣਦੇ ਹੀ ਹੈਨ ਕਿ ਉਸ ਵਕਤ ਏਨੀਆਂ ਕਾਰਾਂ ਤਾਂ ਹੈ ਹੀ ਨਹੀ ਸਨ।ਏਹਨਾਂ ਜਿਸ ਤਰਾਂ ਵੀ ਹੋਣਾ ਪ੍ਰੋਗਰਾਮ ਨਿਭਾ ਕੇ ਆਣਾ ਤੇ ਪਿਤਾ ਗੁਰੂ ਦੀਆਂ ਖੁਸ਼ੀਆ ਪ੍ਰਾਪਤ ਕਰਨੀਆਂ । ਇਸ ਤੋ ਪਤਾ ਲਗਦਾ ਹੈ ਕਿ ਸਤਿਗੁਰੂ ਪ੍ਰਤਾਪ ਸਿੰਘ ਸ਼ੁਰੂ ਤੋ ਹੀ ਏਹਨਾਂ ਨੂੰ ਸਿਖਿਆ ਦਿੰਦੇ ਸਨ ਪੰਥ ਦੀ ਵਾਂਗ ਡੋਰ ਕਿਵੇ ਸੰਭਾਲਣੀ ਹੈ । ਜਿਵੇ ਅਫਰੀਕਾਂ ਦੇ ਆਖਰੀ ਦੌਰੇ ਸਮੇਂ ਸੰਗਤ ਨੂੰ ਤਾਂ ਏਹਨਾਂ ਦੇ ਕੋਤਕਾਂ ਦਾ ਕੁਝ ਨਹੀ ਸੀ ਪਤਾ ਸੰਗਤ ਅਰਜ ਕੀਤੀ ਸੱਚੇ ਪਾਤਸਾਹ ਫਿਰ ਛੇਤੀ ਦਰਸਨ ਦੇਣਾ ਤਾਂ ਬਚਨ ਕੀਤਾ ਸੀ ਹੁਣ ਵਡਾ ਕਾਕਾ ਆਵੇ ਗਾ ।ਸੋ ਅਸੀ ਸੰਸਾਰੀ ਛੋਟੀ ਬੁਧ ਵਾਲੇ ਏਹਨਾਂ ਦੀਆ ਲੀਲਾ ਦਾ ਭੇਤ ਨਹੀ ਪਾ ਸਕਦੇ ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਕਾਨ ਸੁਨੇ ਪਹਿਚਾਨ ਨਾ ਤਿੰਨ ਸਿਉ,
ਤਾਹੀ ਲਗਦਾ ਸਭ ਕੁਝ ਹੋਰ ਹੀ ਹੈ ।
ਸਭ ਕਰਨ ਕਾਨਣ ਸਮਰਥ ਆਏ,

ਪਰ ਏਹਦੀ ਗੱਲ ਕੁੱਝ ਹੋਰ ਹੀ ਹੈ । ਜਦ ਲਗਦਾ ਸੀਸ ਏਹਦੇ ਚਰਨਾ ਤੇ,
ਉਸ ਮੋਜ ਦਾ ਰੰਗ ਕੁਝ ਹੋਰ ਹੀ ਹੈ ਮਿਲ ਜਾਵੇ ਧੂੜ ਜੇ ਚਰਨਾ ਦੀ,
ਸਭ ਦੁਖਾਂ ਦਾ ਦਾਰੂ ਬਸ ਏਹ ਹੀ ਹੈ ਕਹਿ ਦੇਵੇ ਜੇ ਏਹ ਕੋਲ ਆ ਬੈਹ,
ਏਹ ਗਜਬ ਨਜਾਰਾ ਹੋਰ ਹੀ ਹੈ ਸਭ ਕਰਨ ਕਾਰਨ ਸੱਮਰੱ
ਪਰ ਏਹਦੀ ਗਲ ਕਝ ਹੋਰ ਹੀ ਹੈ ਦੁਨੀਆ ਦੇ ਰਿਸ਼ਤੇ ਲਖ ਹੋਵਣ,
ਪਰ ਏਹਦੀ ਸਾਝ ਕੱਝ ਹੋਰ ਹੀ ਹੈ ।
ਜਦ ਦਿੰਦਾ ਦਰਸਨ ਵਿਚ ਸੰਗਤੀ,
ਸੰਗਤ ਦਾ ਰੰਗ ਕੁਝ ਹੋਰ ਹੀ ਹੈ
ਏਹ ਸੁਤੇ ਭਾਗ ਜਗਾ ਦਿੰਦਾ,
ਬਸ ਏਹਦਾ ਢੰਗ ਕੁਝ ਹੋਰ ਹੀ ਹੈ । ਬੰਦਿਆ ਤੋਂ ਦੇਵਤੇ ਕਰਨ ਲਈ,
ਏਹ ਇਸ ਦਾ ਰੰਗ ਕੁਝ ਹੋਰ ਹੀ ਹੈ ਸਭ ਕਰਨ ਕਾਰਨ ਸੰਰਥ ਆਏ,
ਪਰ ਏਹਦੀ ਗਲ ਕੁਝ ਹੋਰ ਹੀ ਹੈ ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ਼ਾਂਤੀ ਦੇ ਭੰਡਾਰ, ਉਪਕਾਰ ਦੇ ਸਾਗਰ, ਨਿਮਾਣਿਆ ਦੇ ਮਾਣ ਅਤੇ ਗਰੀਬਾ ਦੀ ਸ਼ਾਨ ਹਨ ਮੈਨੂੰ ਤੇ ਹਰ ਵਕਤ ਇੰਝ ਲਗਦਾ ਹੈ ਜੇਹਨਾਂ ਸਾਧਾਂ ਸੰਤਾ ਨੂੰ ਸਤਿਗੁਰਾਂ ਦੀ ਰੈਹਿਮਤ ਛੋਹ ਮਿਲ ਜਾਂਦੀ ਹੈ ਉਹ ਧੰਨ ਹਨ ਏਹ ਉਹਨਾਂ ਦੀ ਪਿਛਲੇ ਜਨਮ ਦੀ ਕਮਾਈ ਦਾ ਸਦਕਾ ਹੈ ਸਤਿਗੁਰ ਤੇ ਕਲਜੁਗ ਦੇ ਜੀਵ ਜੰਤੂ ਸਭ ਦਾ ਭਾਰ ਉਤਾਰਨ ਹੀ ਅਇਆ ਹੈ ।

**ਆਪ ਉਹ ਕਸ਼ਟ ਸੈਹਿੰਦਾ ਹੈ ।**
**ਫਿਰ ਵੀ ਸ਼ੌਭਾ ਤੇ ਬਚਦਾ ਰਹਿੰਦਾ ਹੈ ।**
**ਪਰ ਜੋ ਇਸ ਘਰ ਵਿਚ ਆਂਦਾ ਹੈ,**
**ਏਥੌਂ ਖਾਲੀ ਕੋਈ ਨਹੀ ਜਾਂਦਾ ਹੈ ।**
**ਏਹ ਝਲੀਆ ਭਰਦਾ ਰਹਿੰਦਾ ਹੇ,**
**ਬਸ ਨਾਮ ਸਿਮਰਨ ਨੂੰ ਕਹਿੰਦਾ ਹੈ,**
**ਏਹ ਦਾਤਾ ਸਭ ਦਾ ਸਾਂਝਾ ਦਾਤਾ ਹੈ ।**

**ਪਰ ਜੇਹੜੇ ਇਸ ਦੇ ਬਣ ਜਾਦੇ ਹਨ ।ਉਹਨਾਂ ਨੂੰ ਤਾਂ ਮਾਣ ਸਤਿਕਾਰ ਗੁਰੁ ਆਪ ਦਿੰਦਾ ਹੈ ਜਿਵੇਂ ਮਾਸਟਰ ਨਿਹਾਲ ਸਿੰਘ ਜੀ ਨੇ ਗੁਰੁ ਘਰ ਦੀ ਸੇਵਾ ਤਨ ਮਨ ਨਾਲ ਕੀਤੀ ਸਤਿਗੁਰਾਂ ਉਹਨਾਂ ਨੂੰ ਪੰਥ ਰਤਨ ਦੀ ਉਪਾਧੀ ਨਾਲ ਸਨ ੧੯੮੫ ਈ; ਨੂੰ ਸਨਮਾਨਤ ਕੀਤਾ । ਸੰਤ ਅਨੰਤਾਂ ਸਿੰਘ ਜੀ ਨੂੰ ੧੯੮੬ਈ; ਸੂਬਾ ਗੰਡਾ ਸਿੰਘ ਜੀ ਦਿੱਲੀ ਸੰਤ ਵਰਿਆਮ ਸਿੰਘ ਜੀ ਮੁਸਵਰ ਨੂੰ ਉਪਾਧੀ ਬਖਸ਼ ਕੇ ਸਨਮਾਨਿਤ ਕੀਤਾ । ਏਸੇ ਤਰਾਂ ਜੇਹਨਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ ਤੋ ਹੇਣ ਤਕ ਸਤਿਗੁਰਾਂ ਦੇ ਚਰਨਾਂ ਦੇ ਦਾਸ ਬਣ ਕੇ ਰਹੇ ਅਤੇ ਗੁਰ ਘਰ ਦੀ ਉਪਮਾਂ ਕਰਕੇ ਗੁਰਾਂ ਦੀਆ ਖੁਸ਼ੀਆ ਦੇ ਭੰਡਾਰ ਭਰੇ ਹਨ ਉਹਨਾਂ ਨੂੰ ਵੀ ਇਸ ਤੋ ਪਿਛੇ ਨਹੀ ਸੀ ਰਖਿਆ । ਇਸ ਲਈ ੧੬ ਮਾਰਚ ਸੰਨ ੧੯੯੦ਈ; ਨੂੰ ਹੋਲੇ ਦੇ ਭੋਗ ਵਾਲੇ ਦਿਨ ਪੰਡਤ ਗੋਪਾਲ ਸਿੰਘ ਜੀ ਨੂੰ “ ਗਿਆਨ ਮਾਰਤੰਡ “ ਦੀ ਉਪਾਧੀ ਦੇ ਕੇ ਸੱਨਮਾਨਤ ਕੀਤਾ । (ਗਿਆਨ ਮਾਰਤੰਡ ਤੋ ਭਾਵ ਹੈ ਗਿਆਨ ਦਾ ਸੂਰਜ) । ਉਹ ਆਪਣਿਆਂ ਭਗਤਾਂ ਦੀ ਸ਼ਾਨ ਜੁਗੋਂ ਜੁਗ ਵਧਾਦਾ ਆਇਆ ਹੈ ਹਰ ਜੁਗ ਵਿਚ ਆਪਣੇ ਭਗਤਾਂ ਤੇ ਧਰਮ ਲਈ ਅਵਤਾਰ ਧਾਰਦਾ ਹੈ ।ਜਿਵੇ ਤ੍ਰੇਤੇ ਵਿਚ ਰਾਮ ਚੰਦਰ ਜੀ :; ਦੁਆਪਰ ਕ੍ਰਿਸ਼ਨ ਮੁਰਾਰ ਕੱਲਜੁਗ ਬੜਾ ਡਾਢਾ ਹੈ ਇਸ ਲਈ ਗੁਰੁ ਨਾਨਕ ਦੇਵ ; ਗੁਰੁ ਗੋਬਿੰਦ ਸਿੰਘ ;ਤੇ ਸਤਿਗੁਰੂ ਬਾਲਿਕ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਸਤਿ ਗੁਰੁ ਹਰੀ ਸਿੰਘ ਜੀ ; ਸਤਿ ਗੁਰੁ ਪ੍ਰਤਾਪ ਸਿੰਘ ਜੀ ; ਅਤੇ ਸਾਡੀ ਰਖਿਆ ਸ੍ਰੀ ਸਤਿਗੁਰੁ ਜਗਜੀਤ ਸਿੰਘ ਜੀ ਹਰ ਥਾਂ ਕਰ ਦੇ ਹਨ ।**

# ਪੰਡਤ ਗੋਪਾਲ ਸਿੰਘ ਅਤੇ ਉਹਨਾਂ ਦੇ ਜੀਵਨ ਸਾਥੀ ਬੀਬੀ ਚਰਨ ਕੌਰ

ਪੰਡਤ ਗੋਪਾਲ ਸਿੰਘ ਜੀ ਹਮੇਸ਼ਾ ਆਪਣੇ ਸਤਿਗੁਰਾਂ ਦੀ ਸੇਵਾ ਵਿਚ ਲੀਨ ਰਹਿੰਦੇ । ਪਹਿਲਾ ਸ੍ਰੀ ਸਤਿਗੁਰੂ ਪ੍ਰਤਾਪ ਸ਼ਿੰਘ ਜੀ ਦੀ ਹਾਜਰੀ ਭਰਦੇ ਤੇ ਫਿਰ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਵਿਚ ਰਹੇ ਪਰ ਏਹਨਾਂ ਦੇ ਜੀਵਨ ਸਾਥੀ ਬੀਬੀ ਚਰਨ ਕੌਰ ਜੀ ਜੇਹਨਾਂ ਨੇ ਆਪਣੇ ਪ੍ਰਵਾਰ ਨੂੰ ਗੁਰ ਘਰ ਦੀ ਸਿਖਿਆ ਸਹੀ ਢੰਗ ਨਾਲ ਦਿੱਤੀ ਜਿਵੇ ਪੰਡਤ ਜੀ ਦਸਿਆ ਉਹ ਸਾਧੂ ਸੁਭਾ ਦੇ ਸਨ । ਉਹਨਾਂ ਕਦੇ ਵੀ ਨਹੀ ਏਹ ਗਿਲਾ ਨਹੀ ਕੀਤਾ ਤੁਹਾਡੇ ਨਾਲ ਦੌਰੇ ਤੇ ਮੈ ਵੀ ਜਾਣਾ ਹੈ ਸਤਿਗੁਰਾ ਅਗੇ ਅਰਜ ਕਰੋ ।

ਉਹ ਨਾਮਧਾਰੀ ਪ੍ਰਵਾਰ ਵਿਚੋ ਸਨ ਇਸ ਲਈ ਓਹਨਾਂ ਨੇ ਬਚਿਆ ਨੂੰ ਵੀ ਏਹੋ ਸਿਧਾਰਾਹ ਦਿਖਾਕੇ ੧੯੯੩ ਈ; ਨੂੰ ਜੋ ਵੀ ਸਤਿਗੁਰਾਂ ਉਹਨਾਂ ਨੂੰ ਆਰਜੂ ਬਖਸ਼ਾ ਸੀ ਆਪਣੀ ਯਾਤਰਾ ਸਫਲ ਕਰ ਕੇ ਤੁਰ ਗਏ ਏਹ ਸੰਸਾਰ ਤਾਂ ਬਣਿਆ ਹੀ ਇਸ ਤਰਾਂ ਦਾ ਹੈ ਜੋ

ਆਉਂਦਾ ਉਸ ਨੇ ਜਾਣਾ ਤਾਂ ਹੁੰਦਾ ਹੀ ਹੈ । ਜੇਹਨਾਂ ਨੂੰ ਸਤਿਗੁਰ ਦੀ ਛੌਹ ਮਿਲ ਜਾਂਦੀ ਹੈ ਉਹ ਜਨਮ ਸਫਲ ਕਰ ਜਾਦੇ ਹਨ ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਾਸਟਰ ਨਿਹਾਲ ਸਿੰਘ ਜੀ

ਇਕ ਵਾਰ ਸ੍ਰੀ ਸਤਿਗੁਰੁ ਜਗਜੀਤ ਸਿੰਘ ਜੀ ਦਿਲੀ ਆਏ ਸਨ ਅਤੇ ਸੰਤ ਸੂਚਾ ਸਿੰਘ ਦੇ ਘਰ ਵਲ ਜਾ ਰਹੇ ਸੀ ਏਥੇ ਸੰਤ ਸੁਚਾ ਸੰਘ ਜੀ ਵਾਰੇ ਕੁੱਝ ਵਾਕਫੀਅਤ ਕਰਾਣੀ ਜਰੂਰੀ ਹੈ । ਕਿਉਕੇ ਸਤਿਗੁਰ ਦੇ ਸਿਖਾਂ ਦੀਆ ਕਥਾ ਪਰੇ ਤੇ ਪਰੇ ਹੁੰਦੀਆ ਹਨ ।

ਸੰਤ ਸੁਚਾ ਸਿੰਘ ਦੇ ਘਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਡੇਰਾ ਦਿੱਲੀ ਹੁੰਦਾ ਸੀ । ਬੜੇ ਸਰਦਾ ਵਾਲੇ ਪ੍ਰੇਮੀ ਸਿਖ ਸਨ ਹੁਣ ਉਹਨਾਂ ਦਾ ਪ੍ਰਵਾਰ ਹੈ । ਉਹਨਾਂ ਦੇ ਦੋ ਲੜਕੇ ਅਤੇ ਲੜਕੀਆ ਸਨ ਸਤਿਗਰਾਂ ਦੀ ਰਜਾ ਉਹਨਾਂ ਦਾ ਇਕ ਲੜਕੇ ਨੂੰ ਮਾਤਾ ਨਿਕਲੀ ਤੇਕਲੀ ਤੇ ਉਹ ਝੜਾਈ ਕਰ ਗਿਆ । ਜਿਸ ਦਿਨ ਉਸ ਦਾ ਭੋਗ ਸੀ ਉਸ ਦਿਨ ਦੂਸਰਾ ਵੀ ਝੜਾਈ ਕਰ ਗਿਆ ਉਸ ਸਿਦਕੀ ਸਿਖ ਨੇ ਸਤਿਗੁਰ ਦਾ ਭਾਣਾ ਮੰਨਕੇ ਸ੍ਰੀ ਗੁਰੁ ਪ੍ਰਤਾਪ ਸਿੰਘ ਜੀ ਕੋਲ ਹਥ ਜੋੜ ਕੇ ਅਰਜ ਕੀਤੀ । ਸੱਚੇ ਪਾਤਸਾਹ ਜੀ ਕ੍ਰਿਪਾ ਕਰਨੀ ਡੇਰਾ ਏਥੇ ਹੀ ਰਖਣਾ ਪਹਿਲਾਂ ਤਾਂ ਛੋਟੇ ਬਚਿਆ ਦਾ ਰੌਲਾ ਸੀ ।ਹੁਣ ਆਪ ਜੀ ਸਾਡੇ ਤੇ ਆਪਣੀ ਮੇਹਰ ਰਖਣੀ । ਆਪਣੇ ਸਿਖ ਦਾ ਏਹ ਨਿਸਚਾ ਵੇਖ ਕੇ ਸਤਿਗੁਰ ਜੀ ਦਿਆਲੂ ਹੋਏ ਅਤੇ ਥੌੜੇ ਸਮੇ ਬਾਦ ਉਹਨਾਂ ਨੂੰ ਸੁਖ ਦੇਣ ਵਾਲਾ ਬੇਟਾ ਦੇ ਦਿੱਤਾ । ਏਸੇ ਸੁਚਾ ਸਿੰਘ ਦੇ ਘਰ ਵਲ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਮਾਸਟਰ ਨਿਹਾਲ ਸਿੰਘ ਜੀ ਤੇ ਪੰਡਤ ਗੋਪਾਲ ਸਿੰਘ ਜੀ ਜਾ ਰਹੇ ਸਨ । ਮਾਸਟਰ ਨਿਹਾਲ ਸਿੰਘ ਜੀ ਪੰਡਤ ਜੀ ਨੂੰ ਆਖਿਆ ਪੰਡਤ ਜੀ ਤੁਸੀ ਬਹੁਤ ਵਿਦਵਾਨ ਹੋ ਕਿਰਪਾ ਕਰੋ ਆਪਣੇ ਵਰਗਾ ਇਕ ਹੋਰ ਪੰਡਤ ਤਿਆਰ ਕਰੋ । ਪੰਡਤ ਜੀ ਆਖਿਆ ਮੈਨੂੰ ਏਸ ਵਾਰੇ ਕੁੱਝ ਨਹੀ ਪਤਾ ਏਹ ਅਰਜ ਸਤਿਗੁਰਾ ਅੱਗੇ ਕਰੌ । ਮਾਸਟਰ ਨਿਹਾਲ ਸਿੰਘ ਜੀ ਅਗੇ ਹੌਕੇ ਸਤਿ ਗੁਰਾਂ ਅਗੇ ਅਰਜ ਕੀਤੀ ਸੱਚੇ ਪਾਤਸਾਹ ਜੀ ਪੰਡਤ ਜੀ ਹੁਣ ਸਿਆਣੇ ਹੋ ਗਏ ਹਨ ਆਪ ਜੀ ਕ੍ਰਿਪਾ ਕਰੋ ਉਹਨਾਂ ਵਰਗਾ ਹੋਰ ਵਿਦਵਾਨ ਪੰਡਤ ਤਿਆਰ ਕਰੋ । ਸੱਚੇ ਪਾਤਸਾਹ ਬਚਨ ਕੀਤਾ ਪੰਡਤ ਜੀ ਨੂੰ ਮੈ ਤਾਂ

ਨਹੀ ਤਿਆਰ ਕੀਤਾ ਉਹਨਾਂ ਤੇ ਸ੍ਰੀ ਸਤਿ ਗੁਰੁ ਪ੍ਰਤਾਪ ਸਿੰਘ ਜੀ ਕ੍ਰਿਪਾ ਕੀਤੀ ਹੈ ।ਉਹਨਾਂ ਨੇ ਤਾਂ ਐਸੇ ਤਰਾ ਬਹੁਤਿਆ ਤੇ ਬਖਸ਼ਿਸ਼ ਕੀਤੀ ਹੈ ।

ਮੈ ਤਾਂ ਉਹਨਾਂ ਦੇ ਬਣਾਏ ਸਿਖਾ ਦੀ ਦੇਖ ਭਾਲ ਕਰਦਾ ਹਾਂ । ਧੰਨ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ,ਮਾਸਟਰ ਨਿਹਾਲ ਸਿੰਘ ਜੀ ਆਖਿਆ ਆਪ ਕਰਨ ਕਾਰਨ ਸਮਰਥ ਹੋ ਸਭ ਕੁਝ ਕਰ ਸਕਦੇ ਹੋਂ ।

ਤੇਰੇ ਰੁਪ ਹੀ ਅਨੇਕ ਹੈ ਪਰ ਤੂੰ ਏਕ ਹੈ ।
ਕਤੇ ਬਾਵਨ ਸਰੂਪ ਕਿਤੇ, ਕਿਤੇ ਰਾਮ ਹੀ ਕੇ ਰੂਪ ।
ਕਿਤੇ ਕ੍ਰਿਸ਼ਨ ਮੁਰਾਰ,ਕਦੀ ਨਾਨਕ ਅਵਤਾਰ ।
ਕਦੀ ਗੋਬਿੰਦ ਨਾਮ,ਕਦੀ ਰਾਮ ਸਿੰਘ ਆਪ ਹੈ ।
ਕਦੀ ਹਰੀ,ਪ੍ਰਤਾਪ ਸਿੰਘ । ਜਗਜੀਤ ਮਹਾਰਾਜ ।
ਤੇਰੇ ਰੁਪ ਹੀ ਅਨੇਕ ਹੈ ਪਰ ਤੂੰ ਏਕ ਹੈ।।

# ੧੦੮ ਮਣਿਕਆ ਦੀ ਮਾਲਾ ਵਾਰੇ

੧੯੮੪ ਈ; ਨੂੰ ਯੂ,ਕੇ ਬ੍ਰਮੀਘੰਮ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜੂਰੀ ਵਿੱਚ ਮਨਾਏ ਗਏ ਹੋਲੇ ਸਮੇ ਸਾਧ ਸੰਗਤ ਦੀ ਮੰਗ ਤੇ ਪੰਡਤ ਜੀ ਨੇ ਨਾਮ ਸਿਮਰਨ ਕਰਨ ਵਾਲੀਆ ਸਾਰੀਆ ਮਾਲਾ ਵਾਰੇ ਖੋਲ ਕੇ ਦਸਿਆ ।

ਉਹਨਾਂ ਦਸਿਆਂ ।

ਜਪ ਮਾਲਾ ਉਸ ਨੂੰ ਆਖਦੇ ਹਨ । ਜਿਸ ਨਾਲ ਸਿਮਰਨ ਕੀਤਾ ਜਾਂਦਾ ਹੈ । ਹਿੰਦੂ ਮੱਤ ਅਨੁਸਾਰ ਮਾਲਾ ਤਿੰਨ ਪਰਕਾਰ ਦੀ ਹੁੰਦੀ ਹੈ ।

ੳ ਕਰ ਮਾਲਾ ਉਸ ਨੂੰ ਆਖਦੇ ਹਨ ਜੋ ਅੰਗਲੀਆ ਉਪਰ ਗਿੱਣਤੀ ਕਰਕੇ ਕੀਤੀ ਜਾਂਦੀ ਹੈ ।

ਅ ਵਰਨ ਮਾਲਾ ਜੋ ਇਕ ਲੜੀ ਵਿਚ ਥਾਪੇ ਹੋਣ ।ਜਿਵੇ ਅ ਤੋ ਕ ਤਕ ਅਖਰਾਂ ਨੂੰ ਕੱਲਪਨਾ ਅਤੇ ਉ ਤੌਂ ੜ ਤਿਕ ਗਣਤੀ ਲਈ ਅਖਰ ਥਾਪੀਏ ਭਾਵ ਲੜੀ ਵਿਚ ।

ੲ ਅਕਮਾਲਾ, ਮਣਕਿਆ ਦੀ ਮਾਲਾ ਜੋ ਕਮਲ ਦੇ ਬੀਜ ਹਾਥੀ ਦੇ ਦੰਦ ਸੰਖ ਦੇ ਟੁਕੜੇ, ਚੰਦਨ,ਤੁਲਸੀ, ਬਲੌਰ ਮੁੰਗਾਂ ਸਵਰਨ ਆਦ ਮਣਕਿਆ ਤੇ ਬਣਾਈ ਜਾਦੀ ਹੈ ।

ਯੋਗਨੀਤੰਤਰ ਵਿਚ ਮਹਾਦੇਵ ਸ਼ਿਵ ਜੀ ਵਚਨ ਹੈ ਕਿ ੨੫ ਪੱਚੀ ਮਣਕਿਆ ਦੀ ਮਾਲਾ

ਮੁਕਤ ਦਾਈਕ ਹੈ ॥ ਸਤਾਈ ਮਣਕਿਆ ਦੀ ਮਾਲਾ ਪੁਸ਼ਕਾਰਕ ਹੈ। ਤੀਹ ੩੦ ਮਣਕਿਆ ਦੀ ਮਾਲਾ ਧੰਨ ਦਾਇਕ, ੫੦ ਪੰਚਾਸ ਦੀ ਮੰਤਰ ਸਿੱਧੀ ਕਰਨ ਵਾਲੀ ਅਤੇ ੧੦੮ ਮਣਕਿਆ ਦੀ ਮਾਲਾ ਸਰਬ ਸਿੱਧੀ ਦੇਣ ਵਾਲੀ ਹੈ ।

ਤੰਤ੍ਰਸਾਦਤ੍ਰ ਵਿੱਚ ਲਿਖਿਆ ਹੈ, ਕਿ ਹਿੰਦੀ ਦੇ ਏਹ ਅਖਰ ਜਿਵੇ ੳ ਤੋ ੜ ਤਕੇ ਪੈਤੀ ਅਖਰ ਹਨ ਏਸੇ ਤਰਾ ਹਿੰਦੀ ਵਿੱਚ ਏਹ ਸਾਰੇ ੫੦ ਪੰਜਾਹ ਹੱਨ । ਏਹਨਾ ੫੦ ਅਖਰਾ ਦਾ ਅਨੁਮੋਲ, ਪ੍ਰਤਿਲੋਮ { ਸਿਧ ਪਾਠਾ} ਪਾਠ ਕਰਨ ਤੋ ਸੌ ਗਿਣਤੀ ਹੋ ਜਾਂਦੀ ਹੈ । ਭਾਵ ਉਪਰ ਤੋ ਨੀਚੇ,ਨੀਚੇ ਤੋ ਉਪਰ ਤਕ ਫਿਰ ਇਸ ਤੋ ਵਰਗਾ ਦੇ ਮੁਢ ਦਾ ਇਕ ਇਕ ਅਖਰ ਲੈਣ ਤੋ ਅੱਠ ਦੀ ਗਿਣਤੀ ਹੁੰਦੀ ਹੈ । ਇਸ ਹਿਸਾਬ ਨਾਲ ਸਰਬ ਮੰਤਰ ਮਈ ੧੦੮ ਮਣਕੇ ਦੀ ਮਾਲਾ ਬਣਦੀ ਹੈ। ਏਹ ਵੀ ਲਿਖਿਆ ਹੈ ਕਿ ਇਕ ਇਕ ਰਾਸ਼ੀ ਦੇ ਨੌਂ ਨੌਂ ਅਖਰ ਹਨ । ਬਾਰਾ ਨਾਏ ਇਕ ਸੌ ਅੱਠ ੧੦੮ ਗਿਣਤੀ ਹੋ ਜਾਦੀ ਹੈ ।

## ਮੁਸਲਮਾਨਾ ਦੀ ਮਾਲਾ

ਏਸੇ ਤਰਾ ਮੁਸਲਮਾਨਾ ਦੀ ਮਾਲਾ ਜਿਸ ਨੂੰ ਤਸਬੀ ਆਖਦੇ ਹਨ ।ਏਹਨਾਂ ਦਾ ਹਿਸਾਬ ਨਾਲ ਖੁਦਾ ਦੇ ੯੯ ਗੁਣ ਵਾਚਕ ਹਨ ਤੇ ਇਕ ਖਾਸ ਨਾਮ ਜਪਣ ਲਈ ਇਕ ਖਾਸ ਨਾਉ ਅੱਲਾ ਜਪਣ ਲਈ ੧੦੦ ਸੌ ਮਣਕੇ ਦੀ ਹੋਇਆ ਕਰਦੀ ਹੈ ।ਪਰ ਕਈ ਇਸ ਤਸਬੀ ਤੋੜਕੇ ਜਿਵੇ ਤਿਵੇ ਅਠੋਤਰ ਲਾਇਆ – ਭਾਵ ਕਈ ਮੁਸਲਮਾਨ ਇਸ ਨੂੰ ੦੧ ਮਣਕੇ ਦੀ ਵੀ ਤਸਬੀ ਰੱਖਦੇ ਹੱਨ ।

## ਇਸਾਾਈਆ ਦੀ ਮਾਲਾ

ਇਸਾਈਆ ਦੀ ਮਾਲਾ “ ਰੋਜਰੀ “ ਆਖਦੇ ਹਨ। ਰੁਜਰੀ ੧੫੦ ਡੇਢ ਸੌ ਕਾਠ ਦੇ ਮਣਕਿਆ ਦੀ ਹੁੰਦੀ ਹੈ ।ਏਸ ਵਿਚ ਹਰ ਇਕ ਦਸ ਮਣਕਿਆ ਪਿਛੋ ਇਕ ਵਡਾ ਮਣਕਾ ਹੁੰਦਾ ਹੈ ।ਇਸ ਤਰਾਂ ੧੩੫ ਛੋਟੇ ਤੇ ੧੫ ਵਡੇ ਮਣਕੇ ਹੁਦੇ ਹਨ । ਛੋਟੇ ਮਣਕਿਆ ਉਤੇ {ਧੰਨ ਮੇਰੀ }ਤੇ ਵੱਡਿਆ ਮਣਕਿਆ ਉਤੇ{ ਧੰਨ ਸਾਡਾ ਪਿਤਾ }ਜਾਪ ਹੁੰਦਾ ਹੈ । ੫੫ ਪਚਵੰਜਾ ਮਣਕਿਆ ਦੀ ਮਾਲਾ ਵੀ ਇਸਾਈ ਰਖਦੇ ਹਨ ।ਜਿਸ ਦਾ ਨਾਮ ਚੈਪਲੇਟ ਹੈ ।ਇਸ ਵਿਚ ੫੦ ਛੋਟੇ ਤੇ ਪੰਜ ਵਡੇ ਮਣਕੇ ਹੁੰਦੇ ਹਨ । ਉਹਨਾਂ ਉਤੇ ਨਾਮ ਸਿਮਰਨ ਦੀ ਉਹੀ ਰੀਤ ਹੈ ਜੌ ਵਡੀ ਮਾਲਾ ਦੀ ਹੈ ।

## ਰੋਮਨ ਕੈਥਲਿਕ ਮੱਤ ਦੀ ਮਾਲਾ

ਰੋਮੱਨ ਕੈਥਲਿਕ ਮੱਤ ਦੇ ਇਸਾਈਆ ਵਿਚ ਜੱਪਮਾਲਾ ਦਾ ਵਸ਼ੇਸ਼ ਪਰਚਾਰ ਹੈ ।

## ਜੈਨੀਆ ਦੀ ਮਾਲਾ

ਜੈਨੀਆ ਦੀ ਮਾਲਾ ਮਣਕਿਆ ਦੀ ਹੋਇਆ ਕਰਦੀ ਹੈ ।

## ਸਿਖ ਧਰਮ

ਸਿਖ ਧਰਮ ਵਿਚ ਕਈ ਸਰਬ ਲੌਹ ਦੀ ਛੋਟੀ ਮਾਲਾ ਰਖਦੇ ਹੱਨ । ਪਰ ਨਾਮਧਾਰੀ ਮਰਯਾਦਾ ਅਨੁਸਾਰ ਉੱਨ ਦੀ ਮਾਲਾ ਸੁਚ ਸੋਧ ਵਿਚ ਹੁੰਦੀ ਹੈ । ਪੰਡਤ ਜੀ ਏਹ ਸਾਰੇ ਧਰਮਾਂ ਦੀਆ ਮਾਲਾ ਵਾਰੇ ਇਸ ਕਰਕੇ ਦਸਿਆ ਕਿਉਕੇ ਉਸ ਵਕਤ ਦਿਵਾਨ ਵਿੱਚ ਸਾਰੇ ਆਉਦੇ ਸਨ । ਇਸ ਲਈ ਉਹ ਆਖਦੇ ਜੇਹੜੇ ਨਹੀ ਵੀ ਹੈਨ ਉਹਨਾਂ ਵਾਰੇ ਵੀ ਪਤਾ ਲਗ ਜਾਵੇ ।। ਕਿਉਕੇ ਸਤਿਗੁਰੂ ਸਭ ਦਾ ਹੈ

ਗੁਰ ਹੈ ਭਗਤ ਭੰਡਾਰ, ਗੁਰ ਨਾਮ ਦ ਦਾਤਾ ।
ਜੀਵ ਜੰਤ ਉਪਾਇਕੇ, ਉਹ ਰਖਣ ਹਾਰਾ ।
ਨਰਕਾਂ ਵਿਚੋ ਕੱਡ ਕੇ,ਕਰੇ ਪਾਰ ਉਤਾਰਾ ।
ਕਰਕੇ ਲੱਖ ਅਪਰਾਧ, ਜੇ ਦਰ ਤੇ ਆਏ ।
ਇਹ ਐਸਾ ਦੀਨ ਦਿਆਲ ਹੈ,ਝਟ ਬਖਸ਼ਨ ਹਾਰਾ ।
ਉਹ ਤਾਂ ਸਦਾ ਦਿਆਲ ਹੈ, ਮੈ ਬੁਲਣ ਹਾਰਾ ।
ਕੋਈ ਆਖੇ ਰਾਮ, ਸ਼ਾਮ,ਅੱਲਾ,ਭੱਗਵਾਨ ।
ਤੈਨੂੰ ਨਿਤ ਧਿਆਉਦਾ ਹੈ ਏਹ ਸੰਸਰ ਸਾਰਾ ।
ਤੇਰੀ ਸਰਨ ਇਕ ਮੇਰੇ ਦੀਨ ਦਿਆਲਾ ।
ਮੈ ਮੁਰਖ ਮੈ ਅੰਜਾਨ ਅੱਗਆਨੀ ਵਿਚਾਰਾ ।